



ੴ ਸਤਿਗੁਰ ਪ੍ਰਸਾਦਿ ॥

ਗੁਰੂ ਨਾਨਕ ਦੇਵ ਮਿਸ਼ਨ ਸੀਰੀਜ 324

ਇਤੁ ਮਾਰਗਿ ਪੈਰੁ ਧਰੀਜੈ
ਸਿਰੁ ਦੀਜੈ ਕਾਣਿ ਨ ਦੀਜੈ

# ਗੁਰੂ ਗੋਬਿੰਦ ਸਿੰਘ ਸਾਹਿਬ
# ਦਾ
# ਧਰਮ ਨਿਰੂਪਨ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ
ਡਾਕਘਰ ਸਨੌਰ—(ਪਟਿਆਲਾ)
ਪੰਜਾਬ ਇੰਡੀਆ

ਭੇਟਾ — 80 ਪੈਸੇ

ਗੁਰੂ ਨਾਨਕ ਦੇਵ ਮਿਸ਼ਨ ਦੀ ਪੁਸਤਕ 'ਵਰਿਆਮ ਇਕੇਲਾ' ਵਿਚ 'ਗੁਰੂ ਗੋਬਿੰਦ ਸਿੰਘ ਦੀ ਦੇਣ' ਦੇ ਸਿਰਲੇਖ ਹੇਠ ਛਪੇ ਕਾਂਡ ਨੂੰ ਪੜ੍ਹਣ ਉਪ੍ਰੰਤ 'ਗੁਰੂਬਾਣੀ ਪ੍ਰਚਾਰ ਕੇਂਦਰ ਹੁਸ਼ਿਆਰਪੁਰ ਦੇ ਸੰਚਾਲਕ ਸ੍ਰ. ਹਰਭਜਨ ਸਿੰਘ ਵਲੋਂ ਮੰਗ ਹੋਈ ਕਿ ਇਸ ਕਾਂਡ ਨੂੰ ਵਖਰੇ ਟ੍ਰੈਕਟ ਰੂਪ ਵਿਚ ਪ੍ਰਕਾਸ਼ਤ ਕਰਕੇ ਪੋਹ ਸੁਦੀ ਸਤਵੀਂ ਦੇ ਗੁਰਪੂਰਬ ਸਮੇਂ ਸੰਗਤ ਵਿਚ ਵੰਡੇ ਜਾਣ ਲਈ ਇਸ ਦੀ ਸਤ ਸੌ ਕਾਪੀ 'ਗੁਰਬਾਣੀ ਪ੍ਰਚਾਰ ਕੇਂਦਰ' ਨੂੰ ਭੇਜੀ ਜਾਵੇ। ਉਸ ਦੀ ਪਾਲਨਾ ਵਿਚ ਇਹ ਲੇਖ ਕੁਝ ਵਾਧੇ ਸਹਿਤ ਪ੍ਰਕਾਸ਼ਤ ਕੀਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦਾ ਧਰਮ ਨਿਰੂਪਨ ਗੁਰੂ ਨਾਨਕ ਦੇਵ ਜੀ ਦੇ ਨਿਰੂਪਨ ਤੋਂ ਨਿਆਰਾ ਨਹੀਂ ਸੀ, ਇਹ ਸਿੱਧ ਕਰਨ ਲਈ ਕੁਝ ਵਿਚਾਰ ਜੋ ਅਸਲ ਲੇਖ ਨਾਲ ਸੰਬੰਧਤ ਸਨ ਅਰੰਭ ਵਿਚ ਅੰਕਤ ਕੀਤੇ ਗਏ ਹਨ ਜਿਨ੍ਹਾਂ ਨੂੰ 'ਸਿਰ ਧਰਿ ਤਲੀ ਗਲੀ ਮੇਰੀ ਆਉ' ਜੋ ਰਚਨਾ ਗੁਰੂ ਨਾਨਕ ਦੇਵ ਜੀ ਦੀ ਹੈ, ਦਾ ਹੈਡਿੰਗ ਦਿਤਾ ਗਿਆ ਹੈ।

ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਇਕ ਜੋਤ ਸਨ ਅਤੇ ਦੋਹਾਂ ਗੁਰੂ ਸਾਹਿਬਾਨ ਦਾ ਵਿਸ਼ਵਾਸ ਸੀ ਕਿ ਜ਼ੁਲਮ ਤੇ ਜਬਰ ਦਾ ਮੁਕਾਬਲਾ ਅਤੇ ਇਸ ਉਪਰ ਫਤਿਹ ਹਰ ਹਮੇਸ਼ ਓਹ ਲੋਕ ਹੀ ਪਾ ਸਕਣਗੇ ਜਿਨ੍ਹਾਂ ਮਰਣ ਜੀਵਨ ਦੀ ਸ਼ੰਕਾ ਮਿਟਾ ਦਿਤੀ ਹੋਵੇਗੀ ਅਤੇ ਸਿਰ ਤਲੀ ਧਰੇ ਹੋਣਗੇ।

# ਸਿਰ ਧਰਿ ਤਲੀ ਗਲੀ ਮੇਰੀ ਆਉ

ਮਹਾਂਪੁਰਖਾਂ ਦੀ ਕਹੀ ਹੋਈ ਗੱਲ ਵਕਤੀ ਸੱਚ ਨਹੀਂ ਹੋਇਆ ਕਰਦੀ, ਸਗੋਂ ਅਟੱਲ ਸਚਾਈ ਹੁੰਦੀ ਹੈ। ਗੁਰੂ ਨਾਨਕ ਦੇਵ ਜੀ ਦਾ ਫੁਰਮਾਨ

'ਰਾਜੇ ਸੀਹ ਮੁਕਦਮ ਕੁਤੇ,
ਜਾਇ ਜਗਾਇਨਿ ਬੈਠੇ ਸੁਤੇ' 1288

ਸਮੁਚੇ ਤੌਰ ਰਾਜ ਮਦ ਮੱਤੇ ਲੋਕਾਂ ਬਾਰੇ ਅਜੇਹੀ ਸਚਾਈ ਹੈ ਜੋ ਨ ਨਿਰਾ ਉਨ੍ਹਾਂ ਦੇ ਜੀਵਨ ਕਾਲ ਸਮੇਂ ਸੱਚ ਸੀ ਬਲਕਿ ਉਸ ਤੋਂ ਪਹਿਲੋਂ, ਪਿਛੋਂ ਅਤੇ ਹੁਣ ਭੀ ਸਚ ਹੈ। ਹਕੂਮਤ ਦੀ ਮਸਤੀ ਹਾਕਮਾਂ ਦਾ ਸਿਰ ਫੇਰ ਹੀ ਦਿਆਂ ਕਰਦੀ ਹੈ।

ਗੁਰੂ ਨਾਨਕ ਦੇਵ ਜੀ ਐਸਾ ਕੁਝ ਵਰਤਦਾ ਵੇਖ ਕੇ ਇਹ ਕਹਿਣੋ ਰਹਿ ਨ ਸਕੇ :

'ਹਉ ਭਾਲਿ ਵਿਕੁੰਨੀ ਹੋਈ,
ਆਧੇਰੈ ਰਾਹੁ ਨ ਕੋਈ' 145

ਅਤੇ ਉਨ੍ਹਾਂ ਦੇ ਅਤਿ ਤਰਸਵਾਨ ਹਿਰਦੇ ਤੋਂ ਨਿਰੰਕਾਰ ਪ੍ਰਤੀ ਬਿਹਬਲਤਾ ਭਰੀ ਪੁਕਾਰ ਉਠੀ :

'ਏਤੀ ਮਾਰ ਪਈ ਕਰਲਾਣੇ,
ਤੈਂ ਕੀ ਦਰਦੁ ਨ ਆਇਆ' ?360

ਇਸ ਦੇ ਨਾਲ ਹੀ ਆਪ ਨੇ ਮਨੁਖੀ ਪੱਧਰ ਤੇ ਵੀ ਇਸ ਦਾ ਹੱਲ ਕਰਨਾ ਚਾਹਿਆ। ਆਪ ਦੀ ਨਜ਼ਰ ਵਿਚ ਇਸ ਦਾ ਹੱਲ ਕੇਵਲ ਓਹ

ਪੁਰਖ ਕਰ ਸਕਦੇ ਸਨ ਜੋ ਮਰਨਾ ਮੰਡ ਕੇ ਮੈਦਾਨ ਵਿਚ ਆ ਜਾਣ। ਸੋ ਆਪ ਨੇ ਏਲਾਨੀਆ ਕਿਹਾ :—

'ਸਿਰੁ ਧਰਿ ਤਲੀ ਗਲੀ ਮੇਰੀ ਆਉ' ਅਤੇ
'ਇਤੁ ਮਾਰਗਿ ਪੈਰੁ ਧਰੀਜੈ,
ਸਿਰੁ ਦੀਜੈ ਕਾਣਿ ਨ ਕੀਜੈ'

ਪਰ ਇਸ ਚੁਣੌਤੀ (Call) ਵਾਸਤੇ ਹਾਲਾਂ ਲੋਕ ਤਿਆਰ ਨਹੀਂ ਸਨ, ਜਿਸ ਤਿਆਰੀ ਲਈ ਦੋ ਸੌ ਸਾਲ ਲਗੇ। ਇਹ ਲੰਬਾ ਸਮਾਂ ਗੁਰੂ ਨਾਨਕ ਜੋਤਿ ਨੌਂ ਹੋਰ ਸਰੀਰਾਂ ਵਿਚ ਪ੍ਰਵੇਸ਼ ਕਰਦੀ ਹੋਈ ਆਪਣੇ ਦਸਵੇਂ ਜਾਮੇ ਅੰਦਰ 'ਜੋਤਿ ਓਹਾ' ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ'966 ਦੇ ਫੁਰਮਾਨ ਅਨੁਸਾਰ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਾਮ ਹੇਠ ਸੰਸਾਰ ਤੇ ਰੂਪਮਾਨ ਹੋਈ ਅਤੇ 'ਸਿਰ ਧਰਿ ਗਲੀ ਮੇਰੀ ਆਉ' ਦੀ ਜੋ Call ਗੁਰੂ ਨਾਨਕ ਦੇਵ ਜੀ ਦੇਗਏ ਸਨ, ਉਸ ਨੂੰ ਉਨ੍ਹਾਂ ਮੁੜ ਏਲਾਨੀਆ ਦੁਹਰਾਇਆ। ਇਕ ਵਾਰ ਨਹੀਂ ਬਲਕਿ ਇਹ ਪੰਜ ਵਾਰ ਦੁਹਰਾਈ ਗਈ ਅਤੇ ਪੰਜੇ ਵਾਰੀ ਹੀ ਇਕ ਇਕ ਸਿਖ ਨੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਤੇਜ਼ ਧਾਰ ਤਲਵਾਰ ਹੇਠ ਸਿਰ ਝੁਕਾ ਦਿਤਾ ਅਤੇ ਗੁਰੂ ਜੀ ਨੂੰ ਵਿਸ਼ਵਾਸ਼ ਦਿਵਾ ਦਿਤਾ ਕਿ ਇਸਤੋਂ ਦੋ ਸੌ ਸਾਲ ਪਹਿਲੋਂ ਜੋ ਚੁਣੌਤੀ ਗੁਰੂ ਨਾਨਕ ਦੇਵ ਜੀ ਨੇ ਦਿਤੀ ਸੀ, ਗੁਰੂ ਕੇ ਸਿੱਖ ਉਸ ਤੇ ਪੂਰੇ ਉਤਰਣਗੇ।

ਇਹ ਗੱਲ ਏਥੇ ਹੀ ਨਹੀਂ ਸੀ ਮੁਕ ਗਈ ਬਲਕਿ ਗੁਰੂ ਜੀ ਦੇ ਹੁਕਮ 'ਸਿਰੁ ਦੀਜੈ ਕਾਣਿ ਨ ਕੀਜੈ' ਉਤੇ ਅਨੇਕਾਂ ਸਿੰਘਾਂ ਨੇ ਪੂਰੀ ਸਿਦਕ ਦਿਲੀ ਤੇ ਅਡੋਲਤਾ ਨਾਲ ਪਹਿਰਾ ਦਿਤਾ, ਚੇਤੇ ਕਰੋ ਅਨੰਦ ਪੁਰ ਸਾਹਿਬ ਦਾ ਘੇਰਾ, ਸਰਸਾਨਦੀ ਕੰਢੇ ਪਰਵਾਰ ਅਤੇ ਅਨੇਕ ਸਿੰਘਾਂ ਦਾ ਵਿਛੋੜਾ, ਚਮਕੌਰਦੀ ਗੜ੍ਹੀ ਵਿੱਚ ਇਕਲੇ-ਇਕਲੇ ਨਿਕਲੇ ਸਿੰਘ ਦਾ ਦਸ ਹਜ਼ਾਰਵੈਰੀਆਂ ਨਾਲ ਜੂਝਨਾ, ਮਸ ਫੁਟਦੀ

ਨੌਜਵਾਨ ਸਾਹਿਬ ਅਜੀਤ ਸਿੰਘ ਅਤ ਸਾਹਿਬ ਜੁਝਾਰ ਸਿੰਘ ਦੀ ਸ਼ਹੀਦੀ, ਮਾਛੀਵਾੜੇ ਦੀ ਕੰਡਿਆਲੀ ਜੂਹ ਅੰਦਰ ਰਾਤ ਬਰਾਤੇ ਗੁਰੂ ਜੀ ਦਾ ਨੰਗੇ ਪੈਰੀਂ ਬਿਖੜਾ ਪੈਂਡਾ—ਇਹ ਸਾਰਾ ਕੁਝ 'ਗੁਰੂ ਨਾਨਕ ਦੀ **Call** 'ਸਿਰ ਧਰਿ ਤਲੀ ਗਲੀ ਮੇਰੀ ਆਉ' ਦੀ ਦ੍ਰਿੜਤਾ ਨਾਲ ਕੀਤੀ ਪਾਲਣਾ ਦੇ ਫਲ ਸਰੂਪ ਹੀ ਸੀ ।

ਹੁਣ ਅੱਖਾਂ ਅਗੇ ਲਿਆਓ ਖਿਦਰਾਣੇ ਦੀ ਢਾਬ-ਅਨੰਦਪੁਰ ਸਾਹਿਬ ਤੋਂ ਤਿਆਗ ਪੱਤਰ ਦੇ ਕੇ ਘਰੋ ਘਰੀ ਚਲੇ ਗਏ ਚਾਲੀ ਸਿੰਘਾਂ ਨੂੰ ਕਿਸ ਗੱਲ ਦੀ ਪਕੜ (**urge**) ਸੀ, ਜੋ ਇਹਆਪੋ ਆਪਣੇ ਸੁਖ ਵਸਦੇ ਪ੍ਰਵਾਰਾਂ ਦੀ ਮੋਹ ਮਮਤਾ ਛਡਖਿਦਰਾਣੇ ਦੀ ਢਾਬ ਤੇ ਭੁਖੇ ਭਾਣੇ ਕਈ ਹਜ਼ਾਰ ਮੁਗਲੀ ਫੌਜਾਂਉਪਰ ਟੁਟ ਪੈ, ਅਤੇ ਹਰ ਇਕ ਕਈ ਵੈਰੀਆਂ ਦੇ ਆਹੂ ਲਾਹੁੰਦਾ ਹੋਇਆ ਸ਼ਹੀਦ ਹੋ ਗਿਆ ? ਇਹ ਪਕੜ ਇਸ ਗੱਲ ਦੀ ਸੀ ਕਿ ਓਹ 'ਸਿਰ ਦੀਜੈ ਕਾਣ ਨ ਕੀਜੈ' ਦੇ ਫੁਰਮਾਨ ਤੋਂ ਥਿੜਕ ਜਾਣ ਦੀ ਭੁਲ ਕਰ ਬੈਠੇ ਸਨ, ਜਿਸ ਭੁੱਲ ਨੂੰ ਆਪਣੇ ਲਹੂ ਨਾਲ ਧੋਣਾ ਚਾਹੁੰਦੇ ਸਨ ਤਾਂ ਕਿ ਓਹ ਕਹਿ ਸਕਣ ਕਿ ਉਨ੍ਹਾਂ 'ਸਿਰ ਧਰਿ ਤਲੀ ਗਲੀ ਮੋਰੀ ਆਉ' ਦੇ ਹੁਕਮ ਦੀ ਪਾਲਣਾ ਅੰਦਰ ਹੋਈ ਭੁੱਲ ਨੂੰ ਸਚੇ ਦਿਲੋਂ ਮਹਿਸੂਸ ਕਰ ਲਿਆ ਸੀ ।

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਮਨੁੱਖਤਾ ਤੇ ਕੀਤੇ ਉਪਕਾਰਾਂ ਨੂੰ ਸਮਝਨ ਲਈ ਮਾਧੋ ਦਾਸ ਬੈਰਾਗੀ ਨਾਲ ਹੋਈ ਗੁਰੂ ਜੀ ਦੀ ਵਾਰਤਾਲਾਪ ਅੰਦਰ ਵਾਪਰਿਆ ਇਕ ਨੁਕਤਾ ਸਮਝਨ ਯੋਗ ਹੈ । ਮਾਧੋ ਦਾਸ ਨੇ ਗੁਰੂ ਜੀ ਨੂੰ ਪੁੱਛਿਆ ਸੀ ਕਿ ਆਪ ਦਾ ਦੁਸ਼ਟ ਦੋਖੀਆ ਨੂੰ ਪਕੜ ਪਛਾੜਨ ਦਾ ਹੁਕਮ ਮਨੁੱਖ ਦੀ ਹਤਿਆ ਕਰਨੀ ਨਹੀਂ ਤਾਂ ਹੋਰ ਕੀ ਹੈ ? ਗੁਰੂ ਜੀ ਨੇ ਵਿਹੁਲੇ ਨਾਗ ਨੂੰ ਮਾਰਨ ਦੀ ਮਿਸਾਲ ਦੇਂਦੇ ਹੋਇ ਮਾਧੋ ਦਾਸ ਨੂੰ ਪੁਛਿਆ ਸੀ ਕਿ ਜੋ ਆਦਮੀ ਬਦੋਸੇ ਬੰਦਿਆਂ ਨੂੰ ਮਾਰਦਾ ਅਤੇ ਖਲਕਤ ਦੇ ਖੂਨ ਨਹਾਉਂਦਾ ਹੋਵੇ ਕੀ

ਉਸ ਨੂੰ ਮਾਰਨਾ ਹਤਿਆ ਹੈ ? ਆਪ ਨੇ ਮਾਧੋ ਦਾਸ ਨੂੰ ਦਸਿਆ ਸੀ ਕਿ 'ਜੋ ਆਦਮੀ ਦੀਨ ਤੇ ਅਨਾਥ ਨਾਲ ਧੱਕਾ ਹੁੰਦਾ ਵੇਖਦਾ ਤੇ ਅੱਖਾਂ ਮੀਟ ਲੈਂਦਾ ਹੈ ਕਿ ਉਸ ਦੇ ਹਥੋਂ ਧੱਕਾ ਕਰਨ ਵਾਲੇ ਦਾ ਬੁਰਾ ਨ ਹੋਵੇ ਉਸ ਨੂੰ ਧਰਮੀ ਨਹੀਂ ਕਿਹਾ ਜਾ ਸਕਦਾ। ਉਹ ਬੁਜ਼ਦਿਲ ਹੈ ਖ਼ੁਦਗਰਜ਼ ਹੈ। ਜਿਸ ਧਰਮ ਅੰਦਰ ਪਰਾਏ ਭਲੇ ਲਈ ਉਤਸ਼ਾਹ ਨਹੀਂ, ਜ਼ਾਲਮ ਨੂੰ ਸੋਧਨ ਦੀ ਪਕੜ (**urge**) ਨਹੀਂ, ਉਹ ਧਰਮ ਨਹੀਂ, ਉਹ ਮਹਿਜ਼ ਵਿਖਾਵਾ ਹੈ ਭਾਵੇਂ ਉਹ ਕਿੰਨੇ ਜਪ ਤਪ ਪਿਆ ਕਰੇ। ਧਰਮ ਦਾ ਸ਼ਕਤੀਸ਼ਾਲੀ ਹੋਣਾ ਜ਼ਰੂਰੀ ਹੈ ਤਾਂ ਹੀ ਉਹ ਅਧਰਮ ਨਾਲ ਟੱਕਰ ਲੈ ਸਕੇਗਾ। ਅਜ ਦੇਸ਼ ਅੰਦਰ ਜ਼ਾਲਮ ਦਾ ਬੋਲ ਬਾਲਾਂ ਹੋਣ ਦਾ ਇਹੋ ਕਾਰਨ ਹੈ ਕਿ ਧਰਮ ਸ਼ਕਤੀਸ਼ਾਲੀ ਨਹੀਂ ਰਿਹਾ।'

ਗੁਰੂ ਗੋਬਿੰਦ ਸਿੰਘ ਸਾਹਿਬ ਦੇ ਬੈਰਾਗੀ ਮਾਧੋਦਾਸ ਪ੍ਰਤੀ ਕਹੇ ਹੋਏ ਇਹ ਸ਼ਬਦ ਅੱਜ ਭੀ ਓਨੇ ਹੀ ਠੀਕ ਹਨ ਜਿਤਨੇ ਇਹ ਕਹੇ ਜਾਣ ਸਮੇਂ ਠੀਕ ਸਨ। ਜੇ ਅਜ ਵੀ ਹੁਕਮਰਾਨ 'ਰਾਜੇ' ਸੀਹ ਮੁਕਦਮ ਕੁੱਤੇ, ਜਾਇ ਜਗਾਇਨਿ ਬੈਠੇ ਸੁਤੇ' ਦਾ ਰੋਲ਼ ਅਦਾ ਕਰਦੇ ਹੋਣ ਤਾਂ ਇਸ ਦਾ ਹੱਲ 'ਸਿਰ ਦੀਜੈ ਕਾਣਿ ਨ ਕੀਜੈ' ਵਿਚ ਹੀ ਲਭਿਆ ਜਾ ਸਕਦਾ ਹੈ। ਜੋ **Call** (ਚੁਣੌਤੀ) ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਦੇ ਸਮੇਂ ਠੀਕ ਸੀ ਉਹ ਅਜ ਵੀ ਠੀਕ ਹੈ ਅਤੇ ਹਮੇਸ਼ਾਂ ਠੀਕ ਰਹੇਗੀ ਉਸ ਨੂੰ ਤ੍ਰੈ-ਕਾਲ ਸਤਿ ਕਰ ਕੇ ਮੰਨ ਲੈਣਾ ਚਾਹੀਦਾ ਹੈ। ਜੇ ਇਹ ਸਦੀਵੀ ਸਚ ਨ ਹੁੰਦਾ ਤਾਂ ਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੇ ਜਾਗਤ ਜੋਤਿ ਸਰੂਪ ਸ੍ਰੀ ਗੁਰੂ ਗਰੰਥ ਸਾਹਿਬ ਵਿਚ ਇਹ ਅੰਕਤ ਨ ਹੁੰਦਾ ਕਿ 'ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਹਿ ਪਰਵਾਣੋ।'580

ਅਜ ਦੇ ਵਿਆਖਿਆਕਾਰ ਜਾਣੇ ਜਾਂ ਅਣਜਾਣੇ ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵਿਚਾਰਾਂ ਨੂੰ ਨ ਸਮਝਦੇ ਹੋਏ ਉਨਾਂ ਨੂੰ ਵਖੋ ਵਖ ਸਰੂਪਾਂ ਅੰਦਰ ਵੇਖਦੇ ਹਨ, ਉਪਰ ਦਿਤੇ ਵਿਚਾਰ

ਤੋਂ ਉਨਾਂ ਨੂੰ ਨਿਸਚੇ ਤੌਰ ਤੇ ਜਾਣ ਲੈਣਾ ਚਾਹੀਦਾ ਹੈ ਕਿ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਉਸੇ ਗੱਲ ਨੂੰ ਅਮਲੀ ਜਾਮਾ ਪਹਿਣਾਇਆ ਜਿਸ ਦੀ ਉਲੀਕਨਾ ਗੁਰੂ ਨਾਨਕ ਦੇਵ ਜੀ ਨੇ ਕੀਤੀ ਸੀ ਅਤੇ ਜੋ ਜਾਗਤ ਜੋਤਿ ਗੁਰੂ ਸਰੂਪ ਸ੍ਰੀ ਗੁਰੂ ਗਰੰਥ ਸਾਹਿਬ ਅੰਦਰ ਦਰਜ ਹਨ ।

ਗੁਰੂ ਨਾਨਕ ਦੇਵ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਉਦੇਸ਼ ਇਕੋ ਸੀ ਅਤੇ ਇਸ ਉਦੇਸ਼ ਦੀ ਪੂਰਤੀ ਦੇ ਸਾਧਨ ਭੀ ਇਕੋ ਸਨ। ਪਰ ਦੋਹਾਂ ਗੁਰੂ ਸਾਹਿਬਾਂ ਦੇ ਵਿਚਾਲੇ ਦੋ ਸੌ ਸਾਲ ਦੇ ਲੰਮੇ ਸਮੇਂ ਨੇ ਇਕੋ ਕਿਸਮ ਦੇ ਸਾਧਨਾਂ ਦੇ ਵਰਤਣ ਢੰਗ ਵਿਚ ਫਰਕ ਲਿਆਂਦਾ ਜੋ ਲੰਮੇ ਸਮੇਂ ਦੀ ਸਥਿਤੀ ਅਤੇ ਕੌਮ ਦੀ ਉਸਾਰੀ ਨੂੰ ਮੁਖ ਰਖਦੇ ਹੋਏ ਜ਼ਰੂਰੀ ਸੀ । ਇਹੋ ਇਕੋ ਸਾਧਨ ਦੇ ਵਰਤਨ ਦੀ ਜੁਗਤ ਅੰਦਰ ਫਰਕ ਹੀ ਸਤਿਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ੇਸ਼ ਦੇਣ ਸੀ ।

## ਧਰਮ ਦਾ ਸ਼ਕਤੀਸ਼ਾਲੀ ਹੋਣਾ

ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਧਰਮ ਆਪਣੇ ਆਪ ਵਿਚ ਇਕ ਸ਼ਕਤੀ ਹੈ ਇਕ ਬਲ ਹੈ ਜੋ ਜੁਲਮ ਤੇ ਤਸ਼ੱਦਦ ਸਾਹਮਣੇ ਨੀਵਾਂ ਨਹੀਂ ਪੈ ਸਕਦਾ ਬਲਕਿ ਧਰਮ ਦੀ ਤਸ਼ੱਦਦ ਨਾਲ ਹਮੇਸ਼ਾਂ ਟੱਕਰ ਹੋਵੇਗੀ। ਜੁਲਮ ਤੇ ਜਬਰ ਨੂੰ ਸਹੀ ਜਾਣਾ ਹੋਰ ਗੱਲ ਹੈ ਤੇ ਇਸ ਨਾਲ ਟੱਕਰ ਲੈਣੀ ਹੋਰ । 'ਅਹਿੰਸਾ ਪਰਮੋ ਧਰਮੋ' ਮੰਨਣ ਵਾਲੇ ਜੁਲਮ ਨੂੰ ਬਰਦਾਸ਼ਤ ਤਾਂ ਕਰ ਲੈਣਗੇ ਪਰ ਉਸਦਾ ਮੁਕਾਬਲਾ ਨਹੀਂ ਕਰਨਗੇ । ਗੁਰੂ ਗੋਬਿੰਦ ਸਿੰਘ ਜੀ ਨੇ ਕਿਹਾ ਕਿ ਇਕ ਹਿੰਸਕ ਨੂੰ ਮਾਰ ਦੇਣਾ ਹਿੰਸਾ ਨਹੀਂ, ਕਿਉਂਕਿ ਐਸਾ ਕਰਨ ਨਾਲ ਉਹ ਹਿੰਸਕ ਹੋਰ ਹਿੰਸਾ ਕਰਨ ਤੋਂ ਰੁਕ ਜਾਵੇਗਾ । ਜੇ ਜ਼ਾਲਮ ਦੇ ਸਾਹਮਣੇ ਝੁਕਦੇ ਜਾਉਗੇ ਤਾਂ ਪਤਾ ਨਹੀਂ ਉਸਦਾ ਜੁਲਮ ਕਿਸ ਹਦ ਨੂੰ ਜਾ ਛੋਹੇ ਪਰ ਜੇ ਅਜੇਹੇ ਇਕ ਜ਼ਾਲਮ ਦਾ ਨਾਸ ਕਰ ਦਿਓਗੇ ਤਾਂ ਉਸ ਦੇ ਹਥੋਂ

ਹੋਣ ਵਾਲੀਆਂ ਅਨੇਕਾਂ ਹਤਿਆ ਨਹੀਂ ਹੋਣਗੀਆਂ ਅਤੇ ਉਸ ਜ਼ਾਲਮ ਦੀ ਆਤਮਾ ਭੀ ਹੋਰ ਅਨੇਕਾਂ ਹਤਿਆਂ ਦੀ ਭਾਗੀ ਬਣਨ ਤੋਂ ਬਚ ਜਾਵੇਗੀ ।

ਧਰਮ ਐਸੀ ਸ਼ਕਤੀ ਹੈ ਜਿਸ ਕਰਕੇ ਪੁੰਨਾਂ ਦਾ ਪਰਤਾਪ ਵਧਦਾ ਅਤੇ ਪਾਪ ਖੈ ਹੋ ਜਾਂਦੇ ਹਨ, ਸਾਧੂ ਜਾਂ ਭਲੇ ਪੁਰਖ ਪ੍ਰਸੰਨ ਚਿਤ ਫਿਰਦੇ ਅਤੇ ਭਲਿਆਂ ਦੇ ਸ਼ਤਰੂ ਦਬੇ ਰਹਿੰਦੇ ਹਨ ਧਰਮ ਹਮੇਸ਼ਾਂ ਸਥਿਰ ਰਹਿੰਦਾ ਹੈ ਅਤੇ ਅਧਰਮ ਦਾ ਅਖੀਰ ਨਾਸ ਹੋ ਜਾਂਦਾ ਹੈ। ਸਤਿਗੁਰੂ ਨਾਨਕ ਦੇਵ ਜੀ ਦਾ ਕਥਨ ਸੀ :

'ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ'

ਗੁਰੂ ਗੋਬਿੰਦ ਸਿੰਘ ਜੀ ਨੇ ਫਰਮਾਇਆ ਕਿ ਓੜਕ ਰਹਿਣ ਵਾਲੀ ਹੋਂਦ ਦਾ ਸ਼ਕਤੀਸ਼ਾਲੀ ਹੋਣਾ ਜ਼ਰੂਰੀ ਹੈ ਤਾਂ ਕਿ ਉਹ ਕੂੜ ਜਾਂ ਅਧਰਮ ਉਤੇ ਹਾਵੀ ਹੋ ਸਕੇ ਜਿਸ ਸਚਾਈ ਤੇ ਧਰਮ ਅੰਦਰ ਆਪਨੇ ਪੈਰਾਂ ਸਿਰ ਖੜੇ ਹੋਣ ਦਾ ਅਤੇ ਅਧਰਮ ਦੇ ਸਾਹਮਣੇ ਡਟ ਜਾਣ ਦਾ ਬਲ ਨਹੀਂ ਓਹ ਕਦ ਤਾਈਂ ਜੀਵੇਗਾ ! ਜੋ ਧਰਮ ਕਿਸੇ ਦੂਜੇ ਦੇ ਆਸਰੇ ਖੜਾ ਹੈ ਉਸਦੀ ਕੋਈ ਅਉਧ ਨਹੀਂ, ਓਹ ਅਜ ਭੀ ਨਹੀਂ ਤੇ ਕਲ ਭੀ ਨਹੀਂ ਇਸ ਲਈ ਸ਼ਕਤੀ ਧਰਮ ਦੀ ਜਿੰਦ ਜਾਨ ਹੈ ਬਲਕਿ ਜੋ ਧਰਮ ਸ਼ਕਤੀ ਹੀਣ ਹੈ ਓਹ ਧਰਮ ਕਹਿਲਾਉਣ ਦਾ ਹਕਦਾਰ ਹੀ ਨਹੀਂ। ਗੁਰੂ ਗੋਬਿੰਦ ਸਿੰਘ ਜੀ ਨੇ ਧਰਮ ਅਤੇ ਸ਼ਕਤੀ ਨੂੰ ਇਕ ਰੂਪ ਦਰਸਾਇਆ ਹੈ। ਆਪ ਨੇ ਅਕਾਲ ਪੁਰਖ ਦੀ ਅਰਾਧਨਾ ਕਰਦੇ ਹੋਏ ਆਪਣੇ ਲਈ 'ਸਰਬ ਲੋਹ ਕੀ ਸਦਾ ਰਛਿਆ ਹਮਨੈ' ਮੰਗੀ ਹੈ ਫਿਰ ਆਪ ਕਹਿੰਦੇ ਹਨ :

'ਨਮਸਕਾਰ ਸ੍ਰੀ ਖੜਗ ਕੋ, ਕਰੋਂ ਸੁ ਹਿਤ ਚਿਤ ਲਾਏ।

'ਸਰਬਲੋਹ' ਤੇ 'ਖੜਗ' ਪਰਤੀਕ ਹਨ ਸ਼ਕਤੀ ਦੇ ਜਿਸ ਸ਼ਕਤੀ ਨੂੰ ਗੁਰੂ ਜੀ ਧਰਮ ਦਾ ਅਹਿਮ ਭਾਗ ਮੰਨਦੇ ਹਨ। 'ਜਸ

ਧਰਮ ਨੂੰ ਸੰਸਾਰ ਅੰਦਰ ਪ੍ਰਚਾਰਨਾ ਉਹ ਆਪਨੇ ਇਥੇ ਆਉਣ ਦਾ ਮੰਤਵ ਦਸਦੇ ਹਨ, ਓਹ ਸੰਤਾਂ ਦੇ ਉਬਾਰਨ ਅਤੇ ਦੁਸ਼ਟਾਂ ਤੇ ਧਰਮ ਦੇ ਵੈਰੀਆਂ ਦੀ ਜੜ੍ਹ ਪੁਟਣ ਵਾਲਾ ਹੈ। ਉਸ ਧਰਮ ਦਾ ਪ੍ਰਗਟ ਸਰੂਪ 'ਅਸ' (ਤਲਵਾਰ) ਹੈ। ਗੁਰੂ ਜੀ ਉਸਦੀ ਵਡਿਆਈ ਇਉਂ ਕਰਦੇ ਹੋਏ ਉਸਦੀ ਸ਼ਰਣ ਤਕਾਉਂਦੇ ਹਨ :

'ਸੁਖ ਸੰਤਾ ਕਰਣੰ ਦੁਰਮਤਿ ਦਰਣੰ
ਕਿਲ ਬਿਖ ਹਰਣੰ ਅਸ ਸਰਣੰ'

ਅਰਥਾਤ ਉਹ ਧਰਮ ਸੰਤਾਂ ਨੂੰ ਸੁਖੀ ਕਰਨ ਵਾਲਾ, ਖੋਟੀ ਮਤ ਨੂੰ ਦਲਣ ਵਾਲਾ ਤੇ ਪਾਪਾਂ ਦੇ ਨਾਸ ਕਰਨ ਵਾਲਾ (ਤਲਵਾਰ) ਸ਼ਕਤੀ ਸਰੂਪ ਹੈ, ਮੈਂ ਉਸਦੀ ਸ਼ਰਣ ਲਈ ਹੈ।

ਜਦੋਂ ਗੁਰੂ ਜੀ ਨੇ ਸਿੱਖਾਂ ਨੂੰ ਅੰਮ੍ਰਿਤ ਦੀ ਦਾਤ ਬਖਸ਼ੀ ਅਤੇ ਅੰਮ੍ਰਿਤ ਧਾਰੀ ਸਿੰਘ ਦੀ ਰਹਿਤ ਦਾ ਨਿਰਣਾ ਕੀਤਾ ਤਾਂ ਇਸ ਦੇ ਅੰਦਰ ਭੀ ਤਲਵਾਰ (ਕਿਰਪਾਨ) ਨੂੰ ਵਿਸ਼ੇਸ਼ ਥਾਉਂ ਦਿਤਾ ਜਿਸ ਦਾ ਸਾਫ ਭਾਵ ਸੀ ਕਿ ਸਿੰਘ ਇਕ ਸ਼ਕਤੀਸ਼ਾਲੀ ਧਰਮ ਦੇ ਮੰਨਣ ਵਾਲਾ ਹੈ ਜਿਸ ਦੀ ਹਮੇਸ਼ਾ ਚਿਤਾਉਣੀ ਦੇਂਦੇ ਰਹਿਣ ਲਈ ਉਸ ਨੂੰ ਕਿਰਪਾਨ ਦਾ ਧਾਰਨੀ ਬਣਾਇਆ ਗਿਆ ਹੈ। ਜਿਸ ਤਰਾਂ ਕਿਰਪਾਨ ਛੱਡਣ ਨਾਲ ਸਿੰਘ ਰਹਿਤ ਹੀਨ ਹੋ ਜਾਂਦਾ ਹੈ ਏਵੇਂ ਆਤਮਕ ਤੇ ਸਰੀਰਕ ਬਲ ਤੋਂ ਬਿਨਾਂ ਉਹ ਕਾਇਰ ਤੇ ਕਮਜ਼ੋਰ ਹੋ ਕੇ ਧਰਮ ਹੀਨ ਹੋ ਜਾਂਦਾ ਹੈ। ਸਿੰਘ ਦੀ ਚੜ੍ਹਦੀਕਲਾ ਉਸਦੇ ਧਰਮੀ ਹੋਣ ਦੀ ਨਿਸ਼ਾਨੀ ਹੈ। ਢਹਿੰਦੀ ਕਲਾ ਅੰਦਰ ਵਿਚਰਨ ਵਾਲੇ ਮਨੁਖ ਨੇ ਗੁਰੂ ਗੋਬਿੰਦ ਸਿੰਘ ਦੇ ਬਖਸੇ ਧਰਮ ਦਾ ਭੇਦ ਨਹੀਂ ਪਾਇਆ। ਆਪਨੇ ਸਿੰਘਾਂ ਨੂੰ ਸਦਾ ਹੀ ਇਹ ਅਰਦਾਸ ਕਰਦੇ ਰਹਿਣ ਦੀ ਸੂਚਨਾ ਦਿਤੀ :

'ਨ ਡਰਉ' ਅਰਿ ਸਿਉ ਜਬ ਜਾਇ ਲਰਉ, ਨਿਸਚੈ ਕਰ

ਆਪਨੀ ਜੀਤ ਕਰਉ'। ਸਿੰਘ ਵੈਰੀ ਦਾ ਭੈ ਕਦੀ ਨਾ ਮੰਨੇ ਅਤੇ ਅਪਨੀ ਫਤਹਿ ਸਦਾ ਨਿਸਚੈ ਜਾਣੇ। ਇਸੇ ਲਈ ਸਿੰਘ ਦੂਜੇ ਸਿਘ ਨੂੰ ਵੇਖ ਕੇ

'ਵਾਹਿਗੁਰੂ ਜੀ ਕਾ ਖਾਲਸਾ, ਵਹਿਗੁਰੂ ਜੀ ਕੀ ਫਤਿਹ'

ਬੁਲਾਵੇ ਤਾਂ ਕਿ ਉਹਨਾਂ ਨੂੰ ਇਹ ਚੇਤੇ ਰਹੇ ਕਿ ਉਹ ਉਸ ਧਰਮ ਦੇ ਬੰਦੇ ਹਨ ਜੋ ਵਾਹਿਗੁਰੂ ਦਾ ਧਰਮ ਹੈ ਜਿਸ ਦੀ ਹਮੇਸ਼ਾਂ ਫਤਹਿ ਹੁੰਦੀ ਹੈ ਇਸ ਤਰਾਂ ਸਿਘ ਨੂੰ ਵੇਖ ਕੇ ਸਿੰਘ ਨੂੰ ਇਕ ਸਰੂਰ ਆਵੇ ਜੋ ਉਸ ਨੂੰ ਉਤਸ਼ਾਹ ਭਰਪੂਰ ਕਰੇ। ਉਸ ਨੂੰ ਆਪਨੇ ਅੰਦਰੋਂ ਇਕ ਟੁੰਬ ਮਿਲੇ ਇਕ **urge** ਉਠੇ ਕਿ ਉਸ ਦਾ ਕਰਮ, ਧਰਮ ਦੀ ਜੈ ਤੇ ਅਧਰਮ ਨੂੰ ਖੈ ਕਰਨਾ ਹੈ। ਜਿਸ ਤਰਾਂ ਬਿਜਲੀ ਦੀ ਰੌ ਸੁਤੀ ਪਈ ਮਸ਼ੀਨ ਜਾਂ ਬੁਝੇ ਹੋਏ ਬਲਬ ਨੂੰ ਇਕ ਪਲ ਹਰਕਤ ਵਿਚ ਲਿਆਉਂਦੀ ਜਾਂ ਰੌਸ਼ਨ ਕਰ ਦੇਂਦੀ ਹੈ, ਇਵੇਂ ਹੀ 'ਵਾਹਿਗੁਰੂ ਜੀ ਕੀ ਫਤਹਿ' ਸਿੰਘਾਂ ਦੇ ਸਰੀਰ ਅੰਦਰ ਇਕ ਝਰਨਾਟ ਲਿਆਵੇ, ਜਿਵੇਂ ਸੁਤਾ ਪਿਆ ਸ਼ੇਰ ਜਾਗਦਾ ਹੈ। ਉਸ ਨੂੰ ਧਰਮ ਦੀ ਜੈ ਨਿਸਚੇ ਪ੍ਰਤੀਤ ਹੋਵੇ। ਕਿਤਨੀ ਗਜਬ ਦੀ ਦੇਣ ਹੈ ਧਰਮ ਨੂੰ ਗੁਰੂ ਗੋਬਿੰਦ ਸਿੰਘ ਦੀ 'ਨਿਰਭਉ ਜਪੈ ਸਗਲ ਭਉ ਮਿਟੈ' ਤਾਂ ਪਹਿਲਾਂ ਭੀ ਸੀ ਅਤੇ ਧਰਮੀ ਤੇ ਨਾਮੀ ਪੁਰਖ ਪਹਿਲੋਂ ਭੀ 'ਬੇਪਰਵਾਹ ਸਦਾ ਰੰਗ ਹਰਿ ਕੈ, ਰਹਿੰਦੇ ਸਨ, ਪਰ ਗੁਰੂ ਗੋਬਿੰਦ ਸਿੰਘ ਨੇ ਉਨਾਂ ਬੇਪਰਵਾਹ ਰਬੀ ਮਸਤਾਨਿਆਂ ਨੂੰ, ਜੋ ਜੀਵਨ ਤੇ ਮੌਤ ਦਾ ਭਿੰਨ ਭੇਦ ਤਾਂ ਪਹਿਲੋਂ ਹੀ ਮਿਟਾ ਚੁਕੇ ਸਨ, ਇਕ ਅਜੇਹੀ ਟੁੰਬ (**dynamical urge**) ਦਿਤੀ ਕਿ ਉਹ ਆਪੂੰ ਧਰਮ ਦੀ ਮੂਰਤ ਤੇ ਨਾਮ ਸਿਮਰਨ ਦੇ ਧਨੀ ਹੁੰਦੇ ਹੋਏ ਧਰਮ ਦੋਖੀਆਂ ਦੀ ਬੇਖ ਕਣੀ ਕਰਨ (ਜੜ ਪੁਟਣ) ਦੇ ਨਿਰਾ ਸਮੱਰਥ ਹੀ ਨਾ ਹੋ ਗਏ ਬਲਕਿ ਜੜ ਪੁਟ ਕੇ ਵਿਖਾ ਦਿਤੀ। ਧਰਮ ਦੇ ਨਾਮ ਤੇ ਕੁਰਬਾਨ ਹੋ ਜਾਣਾ ਅਥਵਾ ਆਪਨੇ ਸਰੀਰ ਦੀ ਬਲੀ

ਦੇ ਦੇਣੀ ਪਹਿਲੋਂ ਭੀ ਸੀ ਅਤੇ ਸਤਿਗੁਰੂ ਨਾਨਕ ਦੇਵ ਜੀ ਨੇ ਇਸ ਤਰਾਂ ਦੀ ਪ੍ਰਵਾਣਗੀ ਵਾਲੀ ਮੌਤ ਬਾਰੇ ਹੀ ਕਿਹਾ ਸੀ ਅਜੇਹਾ ਮਰਨਾ ਹੀ ਸਚਾ ਮਰਨਾ ਹੈ :

'ਮਰਣੁ ਮੁਣਸਾਂ ਸੂਰਿਆਂ ਹਕੁ ਹੈ'

ਗੁਰੂ ਗੋਬਿੰਦ ਸਿੰਘ ਜੀ ਨੇ ਇਸ ਵਿਚ ਜੋ ਵਾਧਾ ਕੀਤਾ ਉਹ ਸੀ

'ਧੰਨ ਜੀਓ ਤਿਹ ਕੋ ਜਗ ਮੈਂ,
ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰੇ ।

ਅਥਵਾ ਧੰਨ ਹਨ ਓਹ ਮਨੁੱਖ ਜੋ ਵਾਹਿਗੁਰੂ ਦੀ ਯਾਦ ਅੰਦਰ ਜੁੜੇ ਹੋਏ (ਜੋ ਸਭ ਤੋਂ 'ਸਰੇਸ਼ਟ ਧਰਮ' ਹੈ) ਚਿਤ ਵਿਚ ਧਰਮ ਜੁਧ ਦਾ ਚਾਓ ਰਖਦੇ ਹਨ ਅਤੇ ਜਿਨਾਂ ਦੇ ਅੰਦਰ ਸਦਾ ਇਹ ਲਾਲਸਾ ਹੈ ਕਿ :

'ਜੂਝ ਮਰਉਂ ਰਣ ਮੈਂ ਤਜਿ ਭੈ'

ਧਰਮ ਦੀ ਰਖਿਆ ਲਈ ਧਰਮ ਜੁਧ ਵਿਚ ਜਾ ਕੁਦਨਾ ਅਤੇ ਧਰਮ ਦੇ ਦੋਖੀਆਂ ਦੀ ਸਫਾਈ ਕਰਦੇ ਹੋਏ ਲੋੜ ਪਵੇ ਤਾਂ ਆਪਨੀ ਜਾਨ ਖੁਸ਼ੀ ਖੁਸ਼ੀ ਦੇ ਦੇਣੀ ਇਹ ਗੁਰੂ ਗੋਬਿੰਦ ਸਿਘ ਦੀ ਦੇਣ ਹੈ ਆਪ ਦੇ ਖਿਆਲ ਵਿਚ ਸਿਮਰਨ ਦੁਆਰਾ ਆਤਮਕ ਤੌਰ ਬਲਵਾਨ ਹੋਈ ਆਤਮਾ ਲਈ ਭੀ ਜਰੂਨੀ ਹੈ ਕਿ ਜਿਸ ਮਨੁੱਖੀ ਸਰੀਰ ਨੇ ਉਸ ਨੂੰ ਸਿਮਰਨ ਦਾ ਸਮਾਂ ਦਿਤਾ ਜਾਂਦਾ ਹੈ ਉਹ ਉਸ ਦੀ ਹਰ ਤਰਾਂ ਰਖਿਆ ਕਰੇ ਬਲਕਿ ਸਿਮਰਨ ਵਾਲੀਆਂ ਹੋਰ ਅਜੇਹੀਆਂ ਆਤਮਾਵਾਂ ਅਥਵਾ ਭਲੇ ਤੇ ਧਰਮੀ ਪੁਰਖਾਂ ਤੇ ਸਾਧੂਆਂ ਦੀ ਰਖਿਆ ਕਰੇ ਅਤੇ ਲੋੜਵੰਦ ਤੇ ਅਬਲਾਂ ਦੇ ਵਿਰੁਧ ਜਬਰ ਜੁਲਮ ਕਰਨ ਵਾਲਿਆਂ ਨੂੰ ਡਾਂਟੇ: ਉਨਾਂ ਦਾ ਮੁਕਾਬਲਾ ਕਰੇ ਅਤੇ ਅਤੇ ਲੋੜ ਪਵੇ ਤਾਂ ਉਨਾਂ ਦੀ ਖਾਤਰ ਧਰਮ ਦੋਖੀਆਂ ਨਾਲ ਜੂਝ ਮਰੇ ।

ਅਜੇਹਾ ਕਰਨ ਲਈ ਮਨੁਖ ਵਾਸਤੇ ਸਰੀਰਕ ਬਲ ਦਾ ਹੋਣਾ ਭੀ ਜ਼ਰੂਰੀ ਹੈ ਜਿਸ ਦੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸ਼ਸਤਰ ਅਤੇ ਸਰੀਰਕ ਕਸਰਤ ਨੂੰ ਭੀ ਧਰਮ ਦਾ ਅੰਗ ਬਣਾਇਆ। ਦੁਨੀਆਂ ਸੂਖਮ ਨਾਲੋਂ ਸਥੂਲ ਦੀ ਵਧੇਰੇ ਕਾਇਲ ਹੈ ਗਾਂਧੀ ਫਿਲਾਸਫੀ ਆਤਮਕ ਬਲ ਨੂੰ ਸਰੀਰਕ ਤੇ ਸਥੂਲ ਸ਼ਕਤੀ ਨੂੰ ਦਬਾ ਦੇਣ ਦੇ ਸਮਰਥ ਸਮਝਦੀ ਹੈ, ਜਦੋਂ ਕਿ ਵਾਸਤਵਿਕ ਸੰਸਾਰ ਅੰਦਰ ਇਹ ਗਲ ਗਲਤ ਸਾਬਤ ਹੁੰਦੀ ਤੇ ਹੋ ਰਹੀ ਹੈ। ਦੁਨੀਆਂ ਅੰਦਰ ਨਿਤਾਪ੍ਰਤੀ ਵਾਪਰਦੀਆਂ ਘਟਨਾਵਾਂ ਜੰਗਾਂ ਜੁਧਾਂ ਅਤੇ ਭਾਰਤ ਦੇ ਪਿਛੇ ਜਿਹੇ ਚੀਨ ਤੇ ਪਾਕਿਸਤਾਨ ਨਾਲ ਹੋਏ ਜੰਗਾਂ ਤੋਂ ਇਹ ਗੱਲ ਬਿਲਕੁਲ ਸਪਸ਼ਟ ਹੈ। ਜਿਸ ਲਈ ਸ੍ਰੀ ਦਸਮੇਸ਼ ਜੀ ਨੇ ਸਰੀਰਕ ਬਲ ਤੇ ਆਤਮਕ ਬਲ ਨੂੰ ਜੋੜਿਆ ਸੀ। ਮੀਰੀ ਦੀ ਲੋੜ ਪੀਰੀ ਦੀ ਰਖਿਆ ਲਈ ਹੈ। ਮੀਰੀ ਬਿਨਾਂ ਪੀਰੀ ਬਲਵਾਨ ਹੁੰਦੀ ਹੋਈ ਭੀ ਅਸਫਲ ਰਹਿੰਦੀ ਹੈ ਕਿਉਂਕਿ ਆਤਮਕ ਤੇ ਸ਼ਰੀਰਕ ਬਲ ਦੀਆਂ ਕੀਮਤਾਂ ਆਪੋ ਆਪ ਹਨ। ਇਕ ਦੂਜੇ ਤੋਂ ਬਿਨਾਂ ਮੁਕੰਮਲ ਨਹੀਂ ਹੋ ਸਕਦੀ। ਇਹ ਦੋਵੇਂ ਲਾਜ਼ਮ ਮਲਜ਼ੂਮ ਗੱਲਾਂ ਹਨ। ਜਿਵੇਂ ਆਤਮਕ ਬਲ ਦੇ ਨਾਲ ਸਰੀਰਕ ਸਮਰਥਾ ਦਾ ਹੋਣਾ ਜਰੂਰੀ ਹੈ ਇਵੇਂ ਹੀ ਸਰੀਰਕ ਸਮਰਥਾ ਨੂੰ ਆਤਮਕ ਬਲ ਦੀ ਲੋੜ ਹੈ। ਕਮਜੋਰ ਆਤਮਾ ਬਲ ਵਾਲੇ ਰਿਸ਼ਟ ਪੁਸ਼ਟ ਸਰੀਰ ਨੂੰ ਭੀ ਕਮਜੋਰ ਤੇ ਕਾਇਰ ਕਰ ਦੇਂਦੀ ਹੈ। ਧਰਮ ਦੇ ਵਧਣ ਫੂਲਣ ਵਾਸਤੇ ਇਹ ਦੋਵੇਂ ਇਕੋ ਜਹੇ ਜ਼ਰੂਰੀ ਹਨ। ਇਸ ਲਈ ਗੁਰੂ ਗੋਬਿੰਦ ਸਿੰਘ ਸਾਹਿਬ ਨੇ 'ਮੁਖ ਤੇ ਹਰਿ, ਚਿਤ ਮੈ ਜੁਧ' ਦੀ ਸੂਚਨਾ ਦੇ ਕੇ ਧਰਮ ਦੇ ਇਸ ਘਾਟੇ ਨੂੰ ਪੂਰਾ ਕੀਤਾ।

ਪਰ ਸਤਿਗੁਰੂ ਦੀ ਦੇ ਦਸੇ 'ਚਿਤ ਮੈ ਜੁਧ', ਦੇ ਅੰਤਰਗਤ ਜੋ ਵਿਚਾਰ ਸੀ ਉਹ ਕੇਵਲ ਦੁਸ਼ਟਾਂ ਤੇ ਜ਼ਾਲਮਾਂ ਦੀ ਜੜ੍ਹ ਪੁਟਣ ਦਾ ਹੀ

ਸੀ । ਧਰਮੀ ਦੇ ਮਨ ਅੰਦਰ ਇਹ ਪ੍ਰਤਿਗਿਆ ਹੋਵੇ ਕਿ ਉਸਨੇ ਜ਼ੁਲਮ ਦਾ ਅੰਤ ਕਰ ਦੇਣਾ ਹੈ, ਸਤਿ ਦੇ ਦੋਖੀਆਂ ਨੂੰ ਖੈ ਕਰਨਾ ਹੈ ਤਾਂ ਕਿ ਧਰਮੀ ਤੇ ਸਚਿਆਰ ਬੇਖਟਕੇ ਸੰਸਾਰ ਵਿਚ ਵਿਚਰ ਸਕਣ । 'ਸਾਧ ਸਮੂਹ ਪ੍ਰਸੰਨ ਫਿਰੇ, ਸੰਸਾਰ ਤੇ ਵਾਹਿਗੁਰੂ ਜੀ (ਧਰਮ) ਦਾ ਰਾਜ ਸਥਾਪਤ ਹੋ ਜਾਵੇ । ਜੋ ਮਨੁਖ ਸਚ ਧਰਮ ਜਿਸ ਦੇ ਮੰਨਣ ਵਾਲਾ ਉਹ ਆਪ ਹੈ, ਦੇ ਵਾਧੇ ਲਈ ਆਪਨੇ ਮਨ ਅੰਦਰ ਉਤਸ਼ਾਹ ਤੇ ਇਸਦੀ ਪਕੜ (urge) ਨਹੀਂ ਰਖਦਾ ਅਤੇ ਅਧਰਮ ਦੇ ਨਾਸ ਕਰਨ ਲਈ ਨਹੀਂ ਉਦਮਦਾ ਓਹ ਗੁਰੂ ਗੋਬਿੰਦ ਸਿੰਘ ਦੇ ਕੋਡ ਅਨੁਸਾਰ ਧਰਮੀ ਨਹੀਂ ਹੈ ਅਤੇ ਉਸਦਾ ਧਰਮ ਨਿਜ ਸੁਆਰਥ ਲਈ ਹੀ ਹੈ ਉਹ ਆਪੇ ਤੋਂ ਅਗੇ ਨਹੀਂ ਤੁਰਦਾ, ਉਹ ਆਪ ਤਾਂ ਤਰਨਾ ਲੋਚਦਾ ਹੈ, ਪਰ ਹੋਰ ਲੋਕ ਜੋ ਅਧਰਮ ਵਲੋਂ ਦਬਾਏ ਜਾ ਰਹੇ ਹਨ, ਉਨਾਂ ਨੂੰ ਬਚਾਉਣ ਲਈ ਜਤਨ ਨਹੀਂ ਕਰਦਾ । ਉਹ ਖੁਦਗਰਜ਼ੀ ਧਰਮ ਹੈ । ਉਹ ਇਉਂ ਹੈ ਜਿਸ ਤਰਾਂ ਹੜੇ ਹੋਏ ਦਰਿਆ ਦਾ ਤਾਰੂ ਆਪਨੇ ਆਲੇ ਦੁਆਲੇ ਹੜ ਦੀ ਲਫੇੜ 'ਵਿਚ ਆਏ ਲੋਕਾਂ ਨੂੰ ਡੁਬਣੋਂ ਬਚਾਉਣ ਦੀ ਕੁਝ ਨਹੀਂ ਸੋਚਦਾ ਅਤੇ ਆਪਣੇ ਤਾਰੂ ਹੋਣ ਦੇ ਹੌਸਲੇ ਨਾਲ ਆਪਨਾ ਆਪ ਲੈ ਨਿਕਲਣ ਦੀ ਹੀ ਕਰਦਾ ਹੈ । ਗੁਰੂ ਜੀ ਦਾ ਨਿਸਚਾ ਸੀ ਕਿ ਧਰਮ ਦੀ ਸਥਾਪਤੀ ਲਈ ਅਧਰਮ ਨੂੰ ਖਤਮ ਕਰਨਾ ਜ਼ਰੂਰੀ ਹੈ ਪਰ ਧਰਮ ਵੈਰ ਭਾਵਨਾ ਰਹਿਤ ਹੈ ਜਿਸ ਲਈ ਆਪ ਦੀ ਤਲਵਾਰ ਪਿਛੇ ਵੈਰ ਲੈਣ ਦਾ ਵਿਚਾਰ ਉਕਾ ਹੀ ਨਹੀਂ ਸੀ । ਆਪ ਨੇ ਕਦੇ ਕਿਸੇ ਤੇ ਪਹਿਲੋਂ ਵਾਰ ਨਹੀਂ ਕੀਤਾ ਅਤੇ ਹਮੇਸ਼ਾ ਹਰ ਸੰਭਵ ਯਤਨ ਕੀਤਾ ਕਿ ਧਰਮ ਦੇ ਦੋਖੀ ਧਰਮ ਦੇ ਰਾਹੇ ਤੁਰਣ ਪਰ ਜਦੋਂ ਉਹ ਦੁਸ਼ਟਪੁਣਾ ਕਰਨ ਤੋਂ ਬਾਜ ਨਹੀਂ ਆਏ ਤਾਂ ਆਪ ਨੇ ਉਨਾਂ ਦੇ ਵਿਰੁਧ ਤਲਵਾਰ ਉਠਾਈ ਅਤੇ ਜਦ ਰਦੀ ਵੀ ਉਹਨਾਂ ਨੇ ਜ਼ੁਲਮ ਦੇ ਉਲਟ ਗੁਰੂ ਗੋਬਿੰਦ ਸਿੰਘ ਜੀ ਦੀ ਸਹਾਇਤਾ ਦੀ ਇੱਛਾ ਪ੍ਰਗਟ ਕੀਤੀ,

ਆਪ ਉਨਾਂ ਦੇ ਕਮਾਏ ਹੋਏ ਸਾਰੇ ਵੈਰ ਵਿਰੁਧ ਭੁਲਾ ਕੇ ਉਨਾਂ ਦੀ ਮਦਦ ਨੂੰ ਪੁਜੇ, ਵੇਖੋ ਨਦੌਨ ਤੇ ਹੁਸੈਨੀ ਜੁਧਾਂ ਦੇ ਬਿਰਤਾਂਤ। ਏਨਾ ਹੀ ਨਹੀਂ ਬਲਕਿ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਕਾਤਲ ਔਰੰਗਜੇਬ ਦੇ ਪੁੱਤਰ ਬਹਾਦਰ ਸ਼ਾਹ ਨੇ ਭੀ ਜਦੋਂ ਜੁਲਮ ਤੇ ਤਸ਼ੱਦਦ ਬੰਦ ਕਰ ਦੇਣ ਦਾ ਭਰੋਸਾ ਸਤਿਗੁਰੂ ਜੀ ਨੂੰ ਦਿਤਾ ਤਾਂ ਆਪ ਉਸਦੀ ਮਦਦ ਲਈ ਭੀ ਤਤਪਰ ਹੋ ਗਏ। ਇਹ ਇਤਿਹਾਸਕ ਸਚਾਈ ਇਥੇ ਦੁਹਰਾਉਣ ਦਾ ਭਾਵ ਕੇਵਲ ਏਨਾ ਹੀ ਹੈ ਕਿ ਗੁਰੂ ਜੀ ਨੇ ਧਰਮ ਦੇ ਹੱਥ ਵਿਚ ਤਲਵਾਰ ਫੜਾ ਕੇ ਭੀ ਧਰਮ ਨੂੰ ਨਿਰਵੈਰ ਰਹਿਣਾ ਦਸਿਆ ਹੈ। ਇਸੇ ਲਈ ਭਾਈ ਨੰਦ ਲਾਲ ਜੀ ਨੇ ਸਤਿਗੁਰੂ ਜੀ ਬਾਰੇ ਲਿਖਿਆ ਸੀ:

'ਖਾਲਸ ਓ ਬੇਕੀਨਾ ਗੁਰੂ ਗੋਬਿੰਦ ਸਿੰਘ,

ਅਰਥਾਤ ਗੁਰੂ ਗੋਬਿੰਦ ਸਿੰਘ ਵੈਰ ਭਾਵਨਾ ਰਹਿਤ ਨਿਰੋਲ ਧਰਮ ਸਰੂਪ ਸਨ ਅਤੇ ਜਿਸ ਸ਼ਕਤੀ ਨੂੰ ਆਪ ਨੇ ਧਰਮ ਦਾ ਇਕ ਜ਼ਰੂਰੀ ਅੰਗ ਹੋਣਾ ਦ੍ਰਿੜ ਕਰਾਇਆ ਉਸ ਦੇ ਵਿਚ ਕੀਨਾ ਜਾਂ ਬਦਲਾ ਲੈਣ ਦਾ ਜ਼ਜ਼ਬਾ ਅਥਵਾ ਵੈਰ ਭਾਵਨਾ ਨਹੀਂ ਸੀ ਉਸ ਦੇ ਅੰਦਰ ਅਸੂਲੀ ਵਿਰੋਧ ਦਾ ਵਿਚਾਰ ਤਾਂ ਜ਼ਰੂਰ ਸੀ ਪਰ ਵਿਰੋਧੀ ਦੇ ਉਲਟ ਰੰਜ ਜਾਂ ਦੁਐਖ ਨਹੀਂ ਸੀ।

## ਸਿਖ ਧਰਮ ਦਾਂ ਨਿਆਰਾਪਨ

ਦੂਜੀ ਗੱਲ ਜਿਸ ਨੂੰ ਅਸੀਂ ਗੁਰੂ ਗੋਬਿੰਦ ਸਿੰਘ ਜੀ ਦੀ ਵਿਸ਼ੇਸ਼ ਦੇਣ ਕਹਿ ਸਕਦੇ ਹਾਂ ਉਹ ਧਰਮ ਦਾ ਨਿਆਰਾ ਹੋਣਾ ਹੈ। ਕੋਈ ਧਰਮ ਭੀ ਭਾਵੇਂ ਕਿੰਨਾ ਪੂਰਨ ਅਤੇ ਹਰ ਪਖ ਤੋਂ ਉਚੇ ਸੁਚੇ ਅਸੂਲਾਂ ਦਾ ਪ੍ਰਚਾਰਨ ਵਾਲਾ ਕਿਉਂ ਨਾ ਹੋਵੇ ਉਸ ਦੀ ਉਚਤਾ ਨੂੰ ਉਘਾੜਨ ਵਾਸਤੇ ਉਸ ਦੇ ਅੰਦਰ ਨਿਆਰਾਪਨ ਹੋਣਾ ਜ਼ਰੂਰੀ ਹੈ, ਚੰਗੇ ਤੋਂ ਚੰਗੇ ਅਧਿਆਤਮਕ ਵਿਚਾਰ ਤੇ ਸਿਧਾਂਤ ਵੀ ਲੋਕ ਰੁਚੀ ਨੂੰ

ਆਪਨਾ ਬਨਾਉਣ ਲਈ ਨਿਆਰਾ ਰੂਪ, ਤਰੀਕਾ ਜਾਂ ਨਿਆਰੀ ਬਿਧ ਬਨਾਉਣਗੇ । ਜੇਕਰ ਉਨ੍ਹਾਂ ਅੰਦਰ ਕੋਈ ਨਵੀਨਤਾ ਨਹੀਂ ਜੋ ਲੋਕਾਂ ਦੇ ਧਿਆਨ ਨੂੰ ਆਪਨੇ ਵੱਲ ਖਿਚ ਸਕੇ ਤਾਂ ਉਹ ਵਿਚਾਰ ਜਾਂ ਸਿਧਾਂਤ ਅਣਪਛਾਣੇ ਤੇ ਅਣਸੁਣੇ ਲੰਘ ਜਾਣ ਦਾ ਡਰ ਰਹੇਗਾ । ਸ੍ਰੀ ਗੁਰੂ ਨਾਨਕ ਦੇਵ ਜੀ ਦਾ ਇਕ ਵਿਸ਼ੇਸ਼ ਗੁਣ ਏਹ ਸੀ ਉਹ ਆਪਨੇ ਸਿਧਾਂਤ ਨੂੰ ਨਵੀਨ ਢੰਗ ਨਾਲ ਪੇਸ਼ ਕਰਦੇ ਸਨ ਜਿਸ ਕਾਰਨ ਉਹ ਸਹਿਜ ਸੁਭਾ ਹੀ ਲੋਕਾਂ ਦੇ ਜਿਹਨ ਵਿਚ ਬੈਠ ਜਾਂਦੇ ਸਨ, ਜਿਵੇਂ ਕਿ ਗੰਗਾ ਕਿਨਾਰੇ ਜਿਥੇ ਲੋਕ ਚੜ੍ਹਦੇ ਸੂਰਜ ਨੂੰ ਪਾਣੀ ਦੇ ਰਹੇ ਸਨ ਆਪ ਨੇ ਪਛਮ ਨੂੰ ਪਾਣ ਉਛਾਲਨਾ ਸ਼ੁਰੂ ਕਰ ਦਿਤਾ, ਜਾਂ ਕੁਰਖੇਤਰ ਦੇ ਸੂਰਜ ਗ੍ਰਹਿਨ ਸਮੇਂ ਚੁਲ੍ਹਾ ਭਖਾ ਦਿਤਾ ਜਾਂ ਬਗਦਾਦ ਅੰਦਰ ਅਜੀਬ ਕਿਸਮ ਦੀ ਬਾਂਗ ਦਿਤੀ ਤੇ ਮੱਕੇ ਦੀ ਮਿਹਰਾਬ ਵੱਲ ਪੈਰ ਪਸਾਰ ਕੇ ਸੌਂ ਗਏ । ਆਪ ਦੀਆਂ ਹੋਰ ਲੋਕਾਂ ਤੋਂ ਇਸ ਤਰਾਂ ਦੀਆਂ ਨਿਆਰੀਆਂ ਗੱਲਾਂ ਨੇ ਆਪ ਦੇ ਵਿਚਾਰ ਦੀ ਸਚਾਈ ਉਨ੍ਹਾਂ ਨੂੰ ਦ੍ਰਿੜ ਕਰਾ ਦਿਤੀ । ਸੋ ਹਰ ਚੰਗੀ ਗੱਲ ਭੀ ਨਿਆਰੇ ਰੂਪ ਵਿਚ ਪੇਸ਼ ਹੋ ਕੇ ਹੀ ਆਪਨੀ ਥਾਂ ਬਣਾਇਆ ਕਰਦੀ ਹੈ । ਧਰਮ ਵਿਚ ਭੀ ਜਦੋਂ ਤਾਈਂ ਨਿਆਰਾ-ਪਨ ਨਾ ਆਵੇ ਉਹ ਲੋਕ-ਰੁਚੀ ਨੂੰ ਅਪਨਾਅ ਨਹੀਂ ਸਕਦਾ । ਗੁਰੂ ਨਾਨਕ ਦੇਵ ਜੀ ਦੀ ਧਰਮ ਵਿਆਖਿਆ ਅੰਦਰ ਧਰਮ ਨਿਰਾ ਸਿਧਾਂਤ ਨਹੀਂ ਸੀ ਸਗੋਂ ਇਹ ਜੀਵਨ ਜੁਗਤੀ ਸੀ ਅਤੇ ਇਸ ਵਿਆਖਿਆ ਵਾਲਾ ਧਰਮ ਲਗਾਤਾਰ ਦੋ ਸੌ ਸਾਲ ਦੇ ਲੰਮੇ ਸਮੇਂ ਅੰਦਰ ਥਾਂ ਥਾਂ ਪ੍ਰਚਾਰਿਆ ਗਿਆ ਸੀ, ਧਰਮ ਪ੍ਰਚਾਰਨ ਦੇ ਕੇਂਦਰ ਸਥਾਨ ਸਥਾਪਤ ਹੋ ਚੁਕੇ ਸਨ, ਗੁਰੂ ਬਾਣੀ ਦੀ ਰਚਨਾ ਤੇ ਸੰਪਾਦਨ ਹੋ ਚੁਕਿਆ ਸੀ, ਸੰਗਤ ਤੇ ਪੰਗਤ ਦਾ ਪਰਚਾ ਵੀ ਪੂਰੀ ਤਰਾਂ ਪੈ ਚੁਕਾ ਸੀ, ਧਰਮ ਦੀ ਖਾਤਰ ਸ਼ਹੀਦੀਆਂ ਪਾਉਣ ਦਾ ਵਿਚਾਰ ਭੀ ਦ੍ਰਿੜਾਇਆ ਗਿਆ ਸੀ ਇਤਿਆਦੀ ਹੋਰ ਅਨੇਕ ਗੱਲਾਂ ਕੀਤੀਆਂ ਜਾ ਚੁਕੀਆਂ ਸਨ । ਪਰ

ਇਹ ਸਭ ਕੁਝ ਹੁੰਦਿਆਂ ਹੋਇਆਂ ਵੀ ਸੰਗਠਤ ਰੂਪ ਵਿਚ ਧਰਮ ਦੀ ਰੂਪ ਰੇਖਾ ਉਘੜੀ ਨਹੀਂ ਸੀ। ਸ਼ਕਤੀ ਜਿਸ ਨੂੰ ਧਰਮ ਦਾ ਜ਼ਰੂਰੀ ਅੰਗ ਨਿਸਚੇ ਕੀਤਾ ਗਿਆ ਸੀ, ਸੰਗਠਨ ਤੋਂ ਬਿਨਾਂ ਪ੍ਰਭਾਵ ਸ਼ਾਲੀ ਨਹੀਂ ਹੋ ਸਕਦੀ ਸੀ, ਇਸ ਵਾਸਤੇ ਨਿਆਰੇ ਰੂਪ ਤੇ ਰਹਿਣੀ ਵਾਲਾ ਸੰਗਠਨ ਪੈਦਾ ਕਰਨ ਦੀ ਲੋੜ ਸੀ ਜੋ ਅਧਰਮ ਉਤੇ ਛਾ ਸਕੇ। ਜਿਸ ਤਰਾਂ ਰੋਗੀ ਦਾ ਰੋਗ ਦੂਰ ਕਰਨ ਲਈ ਰੋਗ ਦੇ ਨਾਸ ਕਰਨ ਵਾਲੀ ਦਵਾਈ ਅਤੇ ਨਰੋਆ ਸਰੀਰ ਬਨਾਉਣ ਵਾਲੀ ਖੁਰਾਕ ਦੋਹਾਂ ਗੱਲਾਂ ਦੀ ਲੋੜ ਹੁੰਦੀ ਹੈ, ਇਉਂ ਹੀ ਅਧਰਮ ਰੂਪੀ ਰੋਗ ਨੂੰ ਨਾਸ ਕਰਨ ਵਾਸਤੇ ਸੰਗਠਤ ਧਰਮ ਸ਼ਕਤੀ ਅਤੇ ਧਰਮ ਦਾ ਸਰੀਰ ਨਰੋਆ ਤੇ ਰਿਸਟ ਪੁਸ਼ਟ ਬਣਾਉਣ ਲਈ ਨਾਮ ਸਿਮਰਨ ਵਾਲੇ ਨਿਰਮਲ ਕਰਮ ਦਾ ਹੋਣਾ ਜ਼ਰੂਰੀ ਸੀ। ਗੁਰੂ ਗੋਬਿੰਦ ਸਿੰਘ ਜੀ ਦੇ ਸਾਹਮਣੇ ਦੋ ਕੰਮ ਸਨ : (1) ਧਰਮ ਦੀ ਤਾਕਤ ਵਧਾਉਣਾ ਤੇ (2) ਧਰਮ ਦੇ ਦੋਖੀਆਂ ਦੀ, ਜੋ ਧਰਮ ਦੇ ਵਧਣ ਦੇ ਰਾਹ ਵਿਚ ਰੁਕਾਵਟ ਸਨ, ਜੜ੍ਹ ਪੁਟਨੀ, ਜਿਸ ਦੇ ਲਈ ਸੰਗਠਨ, ਦੀ ਲੋੜ, ਸੀ ਅਤੇ ਕਿਉਂਕਿ ਕੋਈ ਸੰਗਠਨ ਨਿਆਰੇ ਰੂਪ ਤੋਂ ਬਿਨਾਂ ਪ੍ਰਗਟ ਨਹੀਂ ਹੁੰਦਾ ਅਤੇ ਇਸ ਦੇ ਪ੍ਰਗਟ ਹੋਏ ਬਿਨਾਂ ਵਿਰੋਧੀ ਸ਼ਕਤੀਆਂ ਨੂੰ ਉਸ ਦੀ ਹੋਂਦ ਤੇ ਸਮਰਥਾ ਪ੍ਰਤੀਤ ਨਹੀਂ ਹੋ ਸਕਦੀ, ਇਸ ਲਈ ਸਤਿਗੁਰੂ ਜੀ ਨੂੰ ਧਰਮ ਦੇ ਵਾਧੇ ਲਈ ਨਿਆਰਾ ਸੰਗਠਨ ਸਥਾਪਤ ਕਰਨ ਦੀ ਲੋੜ ਭਾਸੀ। ਇਹ ਨਿਆਰਾ ਕਿਸ ਗੱਲ ਵਿਚ ਹੋਵੇ, ਇਸ ਨੂੰ ਲੰਮਾ ਸਮਾਂ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਵਿਚਾਰ ਦਾ ਵਿਸ਼ਾ ਬਣਾਇਆ। ਆਪ ਦਾ ਨਿਸ਼ਾਨਾ ਸੀ ਸ਼ਸਤਰ ਧਾਰੀ ਭਗਤਾਂ ਦਾ ਸੰਗਠਨ ਕਾਇਮ ਕਰਨਾ ਜਿਸ ਦਾ ਹਰ ਬੰਦਾ ਨਾਮੀ ਭੀ ਹੋਵੇ ਤੇ ਬੀਰ ਭੀ, ਸੰਤ ਭੀ ਹੋਵੇ ਤੇ ਸਿਪਾਹੀ ਭੀ, ਜੋਗੀ ਭੀ ਹੋਵੇ ਤੇ ਰਾਜਾ ਭੀ ਦੁਨੀਆਦਾਰ ਗ੍ਰਿਹਸਤੀ ਭੀ ਹੋਵੇ ਤੇ ਦੁਨੀਆਂ ਦੀ ਪਕੜ ਤੋਂ ਨਿਰਲੇਪ ਭੀ, ਅਜੇਹਾ ਕਿ ਜਦ

ਸਮਾਂ ਆਵੇ ਤਾਂ 'ਮਨੁ ਤਨੁ ਆਗੈ ਰਾਖਿ ਕੇ ਊਭੀ ਸੇਵ ਕਰੇਇ' ਤੇ 'ਸਿਰੁ ਦੀਜੈ ਕਾਣਿ ਨ ਕੀਜੈ,' ਮੌਤ ਜਿਸਦਾ ਜੀਵਨ ਹੋਵੇ ਤੇ ਦੁਖ ਜਿਸ ਦਾ ਦਾਰੂ, ਜਿਸ ਦੇ ਸਰੀਰਕ ਸੁਖ ਉਸ ਨੂੰ ਗੁਰੂ ਵਲੋਂ ਬੇਮੁਖ ਨ ਕਰ ਸਕਣ, ਜੋ ਧਰਮ ਦੀ ਕਿਰਤ ਕਰੇ, ਵੰਡ ਕੇ ਛਕੇ ਅਤੇ ਸਰਬਤ ਦੇ ਭਲੇ ਵਿਚ ਆਪਨਾ ਭਲਾ ਤਕੇ, ਜਿਸ ਦਾ ਜੀਉਣਾ ਮਰਨਾ ਮਨੁਖਤਾ ਲਈ ਹੋਵੇ, ਜਿਸ ਨੂੰ ਆਉਂਦਾ ਤਕ ਮਜ਼ਲੂਮ ਨੂੰ ਜਾਣ ਪਵੇ ਤੇ ਜ਼ਾਲਮ ਭੈ ਖਾਵੇ. ਮੁਸੀਬਤ ਵਿਚ ਘਿਰੀ ਅਬਲਾ ਇਸਤਰੀ ਜਿਸ ਨੂੰ ਸਕੇ ਵੀਰ ਤੁਲ ਸਮਝੇ 'ਜੋ ਵੇਖ ਪਰਾਈਆਂ ਚੰਗੀਆਂ ਮਾਵਾਂ ਧੀਆਂ ਭੈਣਾਂ ਜਾਣੇ' ਜਿਸ ਲਈ ਪੂਜਾ ਦਾ ਅਤੇ ਪਰਾਇਆ ਧਾਨ 'ਵਿਹੁ ਖੰਡੂ ਪਾਜ' ਹੋਵੇ, ਜਿਸ ਦੀ ਨੁਹਾਰ ਭੀ ਐਸੀ ਹੋਵੇ ਜੋ ਉਕਤ ਗੁਣਾਂ ਦਾ ਧਾਰਨੀ ਹੋਣਾ ਨਿਸਚੇ ਕਰਾਵੇ ਤੇ ਜਿਸ ਨੂੰ ਵੇਖਣ ਸਾਰ ਜ਼ਾਲਮ ਦਾ ਦਿਲ ਦਹਿਲ ਜਾਵੇ ਅਤੇ ਉਹ ਧਰਮ ਦੇ ਪ੍ਰਭਾਵ ਨੂੰ ਕਬੂਲ ਲਵੇ ਜਾਂ ਉਸ ਨੁਹਾਰ ਵਾਲਿਆਂ ਵਲੋਂ ਫੁੰਡੇ ਜਾਣ ਲਈ ਤਿਆਰ ਹੋ ਜਾਵੇ ।

ਕੁਝ ਐਹੋ ਜਿਹੇ ਬੰਦਿਆਂ ਦੇ ਸਮੂਹਕ ਸੰਗਠਨ ਦੀ ਤਸਵੀਰ image ਗੁਰੂ ਗੋਬਿੰਦ ਸਿੰਘ ਜੀ ਦੇ ਮਨ ਤੇ ਉਕਰੀ ਗਈ ਹੋਈ ਸੀ, ਜਿਨਾਂ ਦਾ ਚਿਹਰਾ ਮੋਹਰਾ, ਜਿਨਾਂ ਦਾ ਦਖ ਤੇ ਦਰਸ਼ਨ ਕਾਦਰ ਦੀ ਸਾਜਨਾ ਤੇ ਉਪਜ ਦਾ ਸਹੀ ਚਿਤਰ ਹੋਵੇ, ਜਿਨਾਂ ਦਾ ਅੰਦਰਲਾ ਜਾਗਤ ਜੋਤਿ ਦੇ ਅਨੰਦ ਮਈ ਪ੍ਰਕਾਸ਼ ਨਾਲ ਪ੍ਰਕਾਸ਼ਿਆ ਗਿਆ ਹੋਵੇ ਜੋ ਆਪਨਾ ਤਨ ਮਨ ਧਨ ਗੁਰੂ ਨੂੰ ਸਉਂਪ ਕੇ ਗੁਰੂ ਦੇ ਹੁਕਮੀ ਬੰਦੇ ਬਣ ਗਏ ਹੋਣ, ਜਿਨਾਂ ਦੇ ਸੰਗਠਤ ਰੂਪ ਅਤੇ ਜੀਵਨ ਵਿਚੋਂ ਵਾਹਿ-ਗੁਰੂ ਦੀ ਅਟਲ ਹੋਂਦ ਦਾ ਪ੍ਰਤਿਬਿੰਬ(ਅਕਸ) ਮਨਾਂ ਤੇ ਪਵੇ, ਜਿਨਾ ਦੀ ਛਬ ਜਿਨਾਂ ਦੀ ਸਮੁਚੀ ਕਥਨੀ ਕਰਨੀ ਤੇ ਰਹਿਣੀ (ਪਿਤਾ ਪਰ ਪੂਤ ਦੇ ਕਥਨ ਅਨੁਸਾਰ) ਸਰਬ ਸਾਂਝੇ ਪਿਤਾ ਵਾਹਿਗੁਰੂ ਜੇਹੀ ਹੋਵੇ, ਤਾਂ ਕਿ

ਉਨਾਂ ਨੂੰ ਵਾਹਿਗੁਰੂ ਜੀ ਦਾ ਕਿਹਾ ਜਾ ਸਕੇ। ਅਜੇਹੇ ਚਿਤਰ ਵਾਲੇ ਸੰਗਠਤ ਸਮੂਹ ਨੂੰ ਗੁਰੂ ਗੋਬਿੰਦ ਸਿੰਘ ਨੇ ਖਾਲਸਾ ਦਾ ਨਾਮ ਦਿਤਾ ਅਤੇ ਉਸ ਨੂੰ ਵਾਹਿਗੁਰੂ ਜੀ ਕਾ ਖਾਲਸਾ ਦਸਦੇ ਹੋਏ ਉਸ ਦਾ ਵਿਸ਼ੇਸ਼ ਗੁਣ ਇਉਂ ਕਥਿਆ : ਪੂਰਨ ਜੋਤਿ ਜਗੈ ਘਟ ਮੈਂ ਤਬ ਖਾਲਸਾ ਤਾਹਿੰ ਨਖਾਲਸ ਜਾਨੈ ਤੇ ਕਿਹਾ ਅਜੇਹਾ

ਖਾਲਸਾ ਮੇਰੀ ਜਾਨ ਕੀ ਜਾਨ—,
ਖਾਲਸਾ ਮੇਰੋ ਪਿੰਡ ਅਰ ਪ੍ਰਾਨ

ਐਸੇ ਖਾਲਸੇ ਬਾਰੇ ਹੀ ਬਚਨ ਸੀ। ਰਾਜ ਕਰੇਗਾ ਖਾਲਸਾ, ਆਕੀ ਰਹੇ ਨ ਕੋਇ ਸਤਿਗੁਰੂ ਜੀ ਦਾ ਫਰਮਾਨ ਸੀ

ਇਉਂ ਗੁਰਮੁਖਿ ਆਪੁ ਨਿਵਾਰੀਐ,
ਸਭੁ ਰਾਜੁ ਸ੍ਰਿਸਟਿ ਕਾ ਲੇਇ

ਪਰ ਜਦੋਂ ਖਾਲਸੇ ਦਾ ਇਹ ਚਿਤਰ ਧੁੰਦਲਾ ਹੋ ਗਿਆ ਅਤੇ ਖਾਲਸਾ ਜਾਗਤ ਜੋਤਿ ਦੇ ਨੂਰੀ ਪ੍ਰਕਾਸ਼ ਤੋਂ ਵਾਂਜਿਆ ਗਿਆ ਤਾਂ ਰਾਜ ਕਰੇਗਾ ਖਾਲਸਾ ਵਾਲੀ ਸਥਿਤੀ ਵੀ ਨ ਰਹੀ ਤੇ ਖਾਲਸਾ ਗੁਲਾਮ ਹੋ ਗਿਆ, ਹਾਂ ਖਾਲਸਾ ਖਾਲਸਾ ਨਾ ਰਿਹਾ ਅਤੇ ਐਸੇ ਲੋਕਾਂ ਨੂੰ ਜੋ ਕੇਵਲ ਨਾਮ ਮਾਤਰ ਖਾਲਸਾ ਸਨ ਗੈਰਾਂ ਵਲ ਵੇਖਣਾ ਪਿਆ ਕਿ ਉਨਾਂ ਦੀ ਵਸਾਤਤ ਤੇ ਸਹਾਇਤਾ ਨਾਲ ਰਾਜ ਸੰਭਾਲੀਏ ਪਰ ਇਹ ਲੋਕ ਭੁਲ ਗਏ ਕਿ

ਕੋਊ ਕਿਸੀ ਕੋ ਰਾਜ਼ ਨ ਦੈ ਹੈ,
ਜੋ ਲੈ ਹੈ ਨਿਜ ਬਲ ਸਿਉ ਲੈ ਹੈ

ਓਹ ਬਲ ਹੈ ਉਕਤ ਚਿਤਰ ਵਾਲੇ ਖਾਲਸਾ ਸੰਗਠਨ ਵਿਚ ਤੇ ਵਾਹਿਗੁਰੂ ਜੀ ਕਾ ਖਾਲਸਾ ਹੋਣ ਵਿਚ। ਕਿਸੇ ਹੋਰ ਦੀ ਗੁਲਾਮੀ ਖਾਲਸਈ ਗੁਣ ਨਹੀਂ, ਖਾਲਸਾ ਆਪਨੇ ਪੈਰਾਂ ਤੇ ਖੜਾ ਹੋਵੇ ਤੇ ਜਾਗਤ ਜੋਤਿ ਵਲੋਂ ਪ੍ਰਕਾਸ਼ਿਆ ਜਾਇ ਤਾਂ ਫਿਰ

ਜਾ ਕਾ ਸਭੁ ਕਿਛੁ ਤਾ ਕਾ ਹੋਇ
ਨਾਨਕ ਤਾਂ ਕਉ ਸਦਾ ਸੁਖੁ ਹੋਇ

ਸਾਧਾਰਨ ਮਨੁਖ ਅੰਦਰ ਏਡਾ ਅਮੋਲਕ ਪਲਟਾ ਲਿਆਉਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਪ੍ਰਯੋਗ ਕੀਤਾ ਜੋ ਸ਼ਕਤੀ ਦਾ ਪ੍ਰਤੀਕ ਹੈ ਜੋ 'ਸਰਬ ਲੋਹ ਜੀ ਸਦਾ ਰਛਾ ਹਮ ਨੈ) ਦੀ ਪ੍ਰਗਟ ਤੇ ਸਥੂਲ ਹੋਂਦ (Power Personified)ਹੈ ਅਤੇ ਜੋਧਿਆਂ ਵਾਂਗ ਬੀਰ ਆਸਨ ਸਜ ਕੇ ਸਰਬ ਸ਼ਕਤੀਆਂ ਦੇ ਮਾਲਕ 'ਜਾਗਤਜੋਤਿ' ਦੇ ਧਿਆਨ ਵਿਚ ਟਿਕ ਕੇ ਉਸ ਨਾਮ ਬਾਣੀ ਦਾ ਉਚਾਰਨ ਕੀਤਾ ਫੁਰਮਾਨ ਸੀ 'ਖਿਨੁ ਰਮ ਗੁਰ ਗਮ ਹਰ ਦਮ ਨਹਿ ਜਮ' । ਫਿਰ ਸਾਵਧਾਨ ਹੋ ਕੇ 'ਤੇਰੇ ਭਾਣੇ ਸਰਬਤ ਦਾ ਭਲਾ'ਦੀ ਨਵੀਂ ਕਿਸਮ ਦੀ ਅਰਦਾਸ ਕੀਤੀ ਜਿਸ ਤੋਂ ਪ੍ਰਗਟ ਸੀ ਕਿ ਖੰਡੇ ਦੇ ਪ੍ਰਯੋਗ ਵਾਲੀ ਸ਼ਕਤੀ ਸਰਬਤ ਦੇ ਭਲੇ ਲਈ ਵਰਤੀ ਜਾਵੇਗੀ । ਉਪਰੰਤ ਇਸ ਕਉਤਕੀ ਘਾੜਤ ਨੂੰ 'ਵਾਹਿਗੁਰੂ ਜੀ ਕਾ ਖਾਲਸਾ ਵਾਹਿਗੁਰੂ ਜੀ ਕੀ ਫਤਹਿ' ਦੇ ਅਸਚਰਜ ਸਲੋਗਨ ਨਾਲ ਸੰਪੂਰਨ ਕਰਦੇ ਹੋਏ ਖਾਲਸਾ ਸੰਗਠਨ ਦੀ ਸਉਂਪਨਾ ਵਾਹਿਗੁਰੂ ਜੀ ਨੂੰ ਕੀਤੀ ਜਿਸ ਦੀ ਸਦਾ ਸਦਾ ਜੈ ਹੁੰਦੀ ਹੈ । ਇਸ ਤਰਾਂ ਤਿਆਰ ਕੀਤਾ ਅੰਮ੍ਰਿਤ ਖਾਲਸਾ ਸੰਗਠਨ ਦੇ ਸਮੂਹ ਵਿਚ ਸ਼ਾਮਲ ਹੋਣ ਵਾਲੇ ਹਰ ਮਨੁਖ ਲਈ ਅਤਿ ਜਰੂਰੀ ਕਰਕੇ ਅਨੇਕ ਰੂਪਾਂ ਰੰਗਾ ਤੇ ਨਾਵਾਂ ਥਾਵਾਂ ਵਿਚ ਵੰਡੇ ਸੰਸਾਰ ਨੂੰ ਇਕ ਹੋਣ ਦਾ ਰਾਹ ਵਿਖਾਇਆ । ਇਕ ਸ਼ਕਲ—ਸਾਬਤ ਸੂਰਤ ਦਸਤਾਰ ਸਿਰ, ਇਕ ਨਾਮ ਸਿੰਘ, ਇਕ ਸੰਗਠਨ ਖਾਲਸਾ ਇਕ ਅੰਮ੍ਰਤ ਖੰਡੇ ਦਾ ਇਕ ਪਿਤਾ ਗੁਰੂ ਗੋਬਿੰਦ ਸਿੰਘ, ਇਕ ਮਾਤਾ 'ਸਾਹਿਬ ਕੌਰ' ਇਕ ਥਾਂ ਸ੍ਰੀ ਅਨੰਦ ਪੁਰ ਦੇ ਵਾਸੀ, ਇਕ ਨਿਸ਼ਾਨ ਕੰਘਾ ਕੜਾ ਕਛਹਿਰਾ ਕ੍ਰਿਪਾਨ ਇਕੋ ਜਾਗਤ ਜੋਤਿ ਸ੍ਰੀ ਗੁਰੂ ਗ੍ਰੰਥ ਸਾਹਿਬ, ਇਕ ਬਾਣੀ ਮੰਦਰਜਾ ਗੁਰੂ ਗ੍ਰੰਥ ਸਾਹਿਬ, ਇਕ ਰਹਿਣੀ ਰਾਜ ਜੋਗੀ ਸ਼ਤਰਧਾਰੀ ਭਗਤਾਂ ਦੀ

ਇਕੋ ਕਾਰ ਧਰਮ ਵਾਲੀ ਕਿਰਤ ਇਕੋ ਗਲ 'ਜੂਝ ਮਰਉ ਰਣ ਮੈਂ ਤਜਿ ਭੈ' ਅਤੇ ਇਕੋ ਸਾਧਨ 'ਅੰਮ੍ਰਿਤ ਵੇਲੇ ਜਾਗਣਾ ਨਾਮ ਦਾਨ ਇਸ਼ਨਾਨ ਦ੍ਰਿੜਾਏ'—ਮਿਠਾ ਬੋਲੇ ਨਿਵ ਚਲੇ ਹਥੋਂ ਦੇ ਕੇ ਭਲਾ ਮਨਾਏ', ਜਹਾਂ ਜਹਾਂ ਐਸਾ ਖਾਲਸਾ ਸਾਹਿਬ ਤਹਾਂ ਤਹਾਂ ਰਛਿਆ ਰਿਆ-ਇਤ ਅਤੇ ਉਹ ਸਦਾ ਮੰਗੇ ਅਕਾਲ ਪੁਰਖ ਪਾਸੋਂ :

ਤੇਰੇ ਭਾਣੇ ਸਰਬਤ ਦਾ ਭਲਾ

ਕਿਤਨੀ ਅਸਚਰਜ ਤੇ ਅਮੋਲਕ ਦੇਣ ਹੈ ਗੁਰੂ ਗੋਬਿੰਦ ਸਿੰਘ ਦੀ ਉਸ ਧਰਮ ਨੂੰ ਜੋ ਜੀਵਨ ਜੁਗਤ ਰੂਪ ਵਿਚ ਗੁਰੂ ਨਾਨਕ ਸੰਸਾਰ ਤੇ ਲਿਆਏ। ਹਾਂ ਖਾਲਸਾ ਪਰਤਖ ਰੂਪ **(personified)** ਸੀ ਸ੍ਰੀ ਗੁਰੂ ਨਾਨਕ ਦੇ ਧਰਮ ਦਾ। ਖਾਲਸਾ ਅਤੇ ਅਧਰਮ ਦੋ ਮੁਤਜ਼ਾਦ **(diagonally opposed)** ਗਲਾਂ ਹਨ ਕਿਉਂਕਿ ਖਾਲਸੇ ਵਿਚ ਪੂਰਨ ਜੋਤਿ ਜਗੇ ਘਟ ਮੈਂ ਹੈ। ਭਾਈ ਜੋਗਾ ਸਿੰਘ ਨੂੰ ਅਧਰਮ ਤੋਂ ਦੂਰ ਰਖਣ ਵਾਲਾ ਕੌਣ ਸੀ ਖਾਲਸਾ ਸਰੂਪ ਦਾ ਅਹਿਸਾਸ ਅਜ ਭੀ ਸਾਡੇ ਅੰਦਰ ਭਾਈ ਜੋਗਾ ਸਿੰਘ ਹੋ ਸਕਦੇ ਹਨ ਪਰ ਕੇਵਲ ਖਾਲਸਾ ਸਰੂਪ ਦੇ ਅਹਿਸਾਸ ਨਾਲ।

ਘਟ (ਹਿਰਦੇ)ਅੰਦਰ ਪੂਰਨ ਜੋਤਿ ਦਾ ਜਗ ਪੈਣਾ ਇਉਂ ਹੈ ਜਿਵੇਂ ਕਿਸੇ ਹਨੇਰੀ ਕੋਠੜੀ ਵਿਚ ਬਿਜਲੀ ਦੇ ਬਲਬ ਦਾ ਰੌਸ਼ਨ ਹੋ ਜਾਣਾ, 'ਤਹਿ ਭਰਮ ਅੰਧੇਰਾ ਨਾਹੀਂ'।

## ਸਰੀਰ ਗੁਰੂ ਨਹੀਂ ਜੋਤਿ ਗੁਰੂ ਹੈ

ਗੁਰੂ ਗੋਬਿੰਦ ਸਿੰਘ ਜੀ ਦੀ ਇਕ ਹੋਰ ਮਹਾਨ ਦੇਣ ਦਾ ਜਿਕਰ ਕਰਨਾ ਜ਼ਰੂਰੀ ਹੈ : ਆਦਿ ਜੁਗਾਦਿ ਤੋਂ ਧਰਮਾਂ ਦੇ ਸੰਚਾਲਕ ਤੇ ਬਾਨੀ ਮਨੁਖ ਰੂਪ ਵਿਚ ਸੰਸਾਰ ਤੇ ਵਿਚਰਦੇ ਆਏ ਹਨ ਅਤੇ ਉਨਾਂ ਦੇ ਸੰਸਾਰ ਯਾਤਰਾ ਪੂਰੀ ਕਰ ਜਾਣ ਪਿਛੋਂ ਉਨਾਂ ਦੇ ਮਨੁਖੀ ਸ਼ਕਲ

ਵਾਲੇ ਰੂਪ ਵਿਚ ਉਨਾਂ ਦੀ ਮੂਰਤੀ ਬੁਤ ਜਾਂ ਉਨਾਂ ਦੇ ਸ਼ਖਸੀ ਹਾਲਤ ਅੰਦਰ ਕੀਤੇ ਕਾਰਨਾਮਿਆਂ ਦੀ ਯਾਦ ਨੂੰ ਪੂਜਿਆ ਦੁਹਰਾਇਆ ਤੇ ਮਨਾਇਆ ਜਾਂਦਾ ਹੈ ਗੁਰੂ ਮਤ ਅੰਦਰ ਗੁਰਤਾ ਦਾ ਸਿਧਾਂਤ ਹੋਰ ਮਤਾਂ ਦੇ ਇਸ ਵਿਸ਼ਵਾਸ਼ ਨਾਲੋਂ ਬਿਲਕੁਲ ਵਖਰਾ ਤੇ ਨਿਆਰਾ ਹੈ ਜਿਥੋਂ ਤਕ ਸਰੀਰ ਦਾ ਸਬੰਧ ਹੈ ਗੁਰੂ ਨਾਨਕ ਦੇਵ ਜੀ ਨੇ ਆਪਣੇ ਬਾਰੇ ਕਿਹਾ ਸੀ :

ਕੋਈ ਆਖੈ ਭੂਤਨਾ ਕੋ ਕਹੈ ਬੇਤਾਲਾ
ਕੋਈ ਆਖੈ ਆਦਮੀ ਨਾਨਕੁ ਵੇਚਾਰਾ 991

ਪਰੰਤੂ ਆਤਮਕ ਤੌਰ ਤੇ ਆਪ ਬਾਰੇ ਕਥਨ ਹੈ :

ਜੋਤਿ ਰੂਪੁ ਹਰਿ ਆਪਿ ਗੁਰੂ ਨਾਨਕ ਕਹਾਯਉ 1408

ਅਤੇ ਮਾਨੁਖ ਕਾ ਕਰਿ ਰੂਪੁ ਨ ਜਾਨੁ 895

ਅਜੇਹੇ ਫੁਰਮਾਨਾਂ ਦੇ ਹੁੰਦਿਆਂ ਹੋਇਆਂ ਗੁਰੂ ਨਾਨਕ ਦੇ ਸਰੀਰਕ ਰੂਪ ਦੀ ਪੂਜਾ ਸਿਖੀ ਅੰਦਰ ਵਰਜਤ ਹੈ ਸੋ ਸਿਖਾਂ ਦਾ ਗੁਰੂ ਕੌਣ ਹੈ ? ਜੋਤਿ ਰੂਪ ਗੁਰੂ ਨਾਨਕ ਜੋ ਜੋਤਿ ਦਸ ਵਖੋ ਵਖ ਸਰੀਰਾਂ ਵਿਚ ਵਾਰੀ ਵਾਰੀ ਪਰਤਖ ਹੁੰਦੀ ਰਹੀ ਅਤੇ ਬਾਣੀ ਜਾਂ ਸ਼ਬਦ ਰੂਪ ਵਿਚ ਸਿਖਾਂ ਦੀ ਰਹਿਬਰੀ ਅਗਵਾਈ ਜਾਂ ਰਾਹ ਨੁਮਾਈ ਕਰਦੀ ਰਹੀ। ਇਸੇ ਲਈ ਸਤਿਗੁਰੂ ਰਾਮ ਦਾਸ ਜੀ ਨੇ ਫੁਰਮਾਇਆ ਸੀ 'ਬਾਣੀ ਗੁਰੂ ਗੁਰੂ ਹੈ ਬਾਣੀ' ਅਤੇ ਸਿਧਾਂ ਦੇ ਪੁਛਣ ਤੇ ਸਤਿਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ : 'ਸ਼ਬਦ ਗੁਰੂ ਸੁਰਤਿ ਧੁਨਿ ਚੇਲਾ'

ਇਸ ਤਰਾਂ ਸ਼ਬਦ ਗੁਰੂ ਦਾ ਪਰਚਾ ਤਾਂ ਪਹਿਲੋਂ ਪੈ ਚੁਕਾ ਹੋਇਆ ਸੀ ਪਰੰਤੂ ਜਗਤ ਸ਼ਖਸੀ (ਮਨੁਖੀ) ਹੋਂਦ ਵਾਲੇ ਗੁਰੂ ਤੋਂ ਪ੍ਰਭਾਵਤ ਸੀ ਅਤੇ ਭਾਰਤ ਅੰਦਰ ਸ਼ਖਸੀ ਗੁਰਿਆਈ ਦਾ ਵਿਚਾਰ ਹਜਾਰਾਂ ਸਾਲਾਂ ਤੋਂ ਚਲਿਆ ਆਉਂਦਾ ਹੋਣ ਕਰ ਕੇ ਵਿਚਲੇ ਪਧਰ ਦੇ ਲੋਕ 'ਜੋਤਿ ਰੂਪ ਹਰਿ' ਜਾਂ ਸ਼ਬਦ ਗੁਰੂ ਦੇ ਖਿਆਲ ਦੀ ਪਕੜ ਵਿਚ

ਹਾਲਾਂ ਨਹੀਂ ਆਏ ਸਨ । ਗੁਰੂ ਗੋਬਿੰਦ ਸਿੰਘ ਜੀ ਇਸ ਵਿਚਾਰ ਨੂੰ ਅਮਲੀ ਜਾਮਾ ਪਹਿਨਾਉਣਾ ਚਾਹੁੰਦੇ ਸਨ ਕਿਉਂਕਿ ਜਿਸ ਤਰ੍ਹਾਂ ਗੁਰੂ ਹਰਿ ਕ੍ਰਿਸ਼ਨ ਸਾਹਿਬ ਦੇ ਜੋਤੀ ਜੋਤ ਸਮਾਉਣ ਪਿਛੋਂ ਬਾਈ ਗੁਰੂ ਗੱਦੀ ਲਾ ਬੈਠੇ ਸਨ, ਉਜੇਹੀ ਦਸ਼ਾ ਕਿਸੇ ਸਮੇਂ ਭੀ ਪੈਦਾ ਹੋ ਸਕਦੀ ਸੀ ਜਿਸ ਨੂੰ ਸੰਭਾਲਨਾ ਫਿਰ ਔਖਾ ਹੋ ਜਾਂਦਾ ਅਤੇ ਅਜੇਹੇ ਲੋਕ ਹੋਨੇ-2 ਗੁਰੂ ਬਣ ਕੇ ਗੁਰੂ ਨਾਨਕ ਨਾਮ ਲੇਵਾ ਲੋਕਾਂ ਨੂੰ ਵਖੋ ਵਖ ਧੜਿਆਂ ਵਿਚ ਵੰਡ ਦਿੰਦੇ । ਅਜ ਭੀ ਸ਼ਬਦ ਦਾ ਪਰਚਾ ਠੀਕ ਤਰ੍ਹਾਂ ਨ ਪਿਆ ਹੋਣ ਕਰਕੇ ਸਿਖਾਂ ਵਿਚ ਹੀ ਕਈ ਗੁਰੂ ਬਣੇ ਹੋਏ ਦਿਸੰਦੇ ਹਨ । ਗੁਰੂ ਗੋਬਿੰਦ ਸਿੰਘ ਜੀ ਦੇ ਖਿਆਲ ਵਿਚ ਮਨੁਖ **(personality)** ਨਾਲੋਂ ਅਸੂਲ ਸ਼ਬਦ **(principle)** ਹੀ ਧਰਮ ਦਾ ਅਸਲ ਸੰਚਾਲਕ ਹੈ ਇਸ ਲਈ ਜੁਗਾਂ ਜੁਗਾਂਤਰਾਂ ਤੋਂ ਚਲੀ ਆ ਰਹੀ ਸ਼ਖਸੀ ਗੁਰਿਆਈ ਦਾ ਭੋਗ ਗੁਰੂ ਗੋਬਿੰਦ ਸਿੰਘ ਜੀ ਨੇ ਪਾ ਦਿਤਾ ਅਤੇ **(principle over personality)** ਸਰੀਰ ਉਤੇ ਸ਼ਬਦ ਦਾ ਬੋਲ ਬਾਲਾ ਦ੍ਰਿੜ ਕਰਾਉਂਦੇ ਹੋਏ ਗੁਰਤਾ ਸ੍ਰੀ ਗੁਰੂ ਗ੍ਰੰਥ ਸਾਹਿਬ ਨੂੰ ਸਉਂਪ ਕੇ ਸਹੀਈ ਅਰਥਾਂ ਵਿਚ ਬਾਣੀ ਦਾ ਗੁਰੂ ਹੋਣਾ ਸਿਧ ਕਰ ਦਿਤਾ । ਗੁਰੂ ਗ੍ਰੰਥ ਸਾਹਿਬ ਦੀ ਅਟਲ ਹੋਂਦ ਵਿਚ ਕਿਸੇ ਮਨੁਖ ਜਾਂ ਮਨੁਖੀ ਬੁਤ ਜਾਂ ਤਸਵੀਰ ਦਾ ਗੁਰੂ ਕਹਿਲਾਉਣ ਅਸੰਭਵ ਗੱਲ ਹੈ ਇਸੇ ਲਈ ਗੁਰੂ ਗ੍ਰੰਥ ਨੂੰ 'ਜਾਗਤ ਜੋਤਿ', ਕਿਹਾ ਜਾਂਦਾ ਹੈ ਅਤੇ ਇਸ ਦੀ ਹੋਂਦ ਵਿਚ ਕਿਸੇ ਸ਼ਖਸੀ ਗੁਰੂ ਦਾ ਮੰਨਣਾ ਜਾਂ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਜਾਂ ਕਿਸੇ ਹੋਰ ਗੁਰੂ ਦੀ ਤਸਵੀਰ ਜਾਂ ਬੁਤ ਮੂਹਰੇ ਸਿਰ ਝੁਕਾਉਣਾ ਬਲਕਿ ਅਜੇਹੀਆਂ ਤਸਵੀਰਾਂ ਦੀ ਵਰਤੋਂ ਨਿਰੋਲ ਮਨਮਤ ਹੈ ।

ਜੁਗਾਂ ਜੁਗਾਂਤਰਾਂ ਤੋਂ ਪ੍ਰਚਲਤ ਵਿਚਾਰ ਦੇ ਸਨਮੁਖ ਗੁਰੂ ਗੋਬਿੰਦ ਸਿੰਘ ਦੀ ਇਹ ਦੇਣ ਕਿਨੀ ਮਹਾਨ ਹੈ । ਅਸੀਂ ਉਕਤ

ਵਿਚਾਰ ਤੋਂ ਇਸ ਸਿਟੇ ਤੇ ਪੁਜਦੇ ਹਾਂ ਕਿ

(1) ਗੁਰੂ ਨਾਨਕ ਦੇਵ ਜੀ ਤੋਂ ਗੁਰੂ ਗੋਬਿੰਦ ਸਿੰਘ ਤਕ ਦਸ ਗੁਰੂ ਸਾਹਿਬਾਨ ਅੰਦਰ ਇਕੋ ਜੋਤਿ ਰਮਦੀ ਰਹੀ। ਸਭ ਦਾ ਉਦੇਸ਼ ਤੇ ਉਦੇਸ਼ ਪੂਰਤੀ ਦਾ ਸਾਧਨ ਜੁਗਤਿ ਭੀ ਇਕੋ ਸੀ :

'ਇਕਾ' ਬਾਣੀ ਇਕੁ ਗੁਰ ਇਕੋ ਸ਼ਬਦੁ ਵਿਚਾਰਿ' 646

(2) ਸਤਿਗੁਰੂ ਜੀ ਨੇ ਸ਼ਕਤੀ ਨੂੰ ਧਰਮ ਦਾ ਅਨਿਖੜਵਾਂ ਭਾਗ ਦਸਦੇ ਹੋਏ ਸ਼ਕਤੀਹੀਨ ਧਰਮ ਦੀ ਹੋਂਦ ਤੋਂ ਇਨਕਾਰ ਕੀਤਾ ਅਤੇ ਧਰਮ ਦੀ ਵਿਆਖਿਆ 'ਮੁਖ ਤੇ ਹਰਿ ਚਿਤ ਮੈਂ ਜੁਧ' ਸ਼ਬਦਾਂ ਨਾਲ ਕੀਤੀ।

(3) ਨਿਆਰੇ ਰੂਪ ਵਾਲੇ ਸੰਗਠਨ ਤੋਂ ਬਿਨਾਂ ਧਰਮ ਦਾ ਰਾਜ ਨਹੀਂ ਫੈਲ ਸਕਦਾ ਐਸੇ ਨਿਆਰੇ ਸੰਗਠਨ ਦੀ ਤਸਵੀਰ (**image**) ਜੋ ਗੁਰੂ ਗੋਬਿੰਦ ਸਿੰਘ ਜੀ ਨੇ ਚਿਤਰੀ ਉਸ ਦਾ ਨਾਮ ਹੈ 'ਖਾਲਸਾ ਤੇ ਉਸ ਦਾ ਅਰੰਭ (**initiation**) ਖੰਡੇ ਦੇ ਅੰਮ੍ਰਿਤ ਨਾਲ ਹੁੰਦਾ ਹੈ ਜੋ ਅਨੇਕਤਾ ਨੂੰ ਏਕਤਾ ਵਿਚ ਪਲਟ ਦੇਂਦਾ ਹੈ ਉਪਰੰਤ ਜਦੋਂ 'ਪੂਰਨ ਜੋਤਿ ਜਗੈ ਘਟ ਮੈਂ' ਤਾਂ 'ਵਾਹਿਗੁਰੂ ਜੀ ਕਾ ਖਾਲਸਾ ਪ੍ਰਤਖ ਹੋ ਜਾਂਦਾ ਹੈ।

(4) ਅਸੂਲ (**principle**) ਅਫਜ਼ਲ ਹੈ ਸ਼ਖਸੀਅਤ (**personality**) ਕੋਲੋਂ। ਧਰਮ, ਗੁਰੂ ਦੇ ਸ਼ਬਦ ਰਾਹੀਂ ਜਗਤ ਦੀ ਰਹਿਬਰੀ ਕਰਦਾ ਹੈ ਇਸ ਲਈ ਗੁਰੂ ਦਾ ਸਰੀਰ ਨਹੀਂ, ਬਲਕਿ ਗੁਰੂ ਦਾ ਸ਼ਬਦ ਗੁਰੂ ਹੈ ਜਿਸ ਵਾਸਤੇ ਗੁਰੂ ਗੋਬਿੰਦ ਸਿਘ ਜੀ ਤੋਂ ਪਿਛੋਂ ਗੁਰਤਾ ਦੇ ਅਧਿਕਾਰੀ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ 'ਜਾਗਤ ਜੋਤਿ' ਹੀ ਹਨ। ਕਿਸੇ ਗੁਰੂ ਦੀ ਤਸਵੀਰ, ਬੁ[illegible] ਜਾਂ ਉਨ੍ਹਾਂ ਦੇ ਸਰੀਰ ਨਾਲ ਸੰਬੰਧਤ ਕਿਸੇ ਬਸਤਰ ਜੋੜੇ ਸ਼ਸਤਰ ਮਾਲਾ ਜਾਂ ਕੋਈ ਹੋਰ ਚੀਜ਼ ਸਿਖ ਵਲੋਂ ਪੂਜੇ ਜਾਣ ਦੇ ਅਧਿਕਾਰੀ ਨਹੀਂ,

ਨ ਕੋਈ ਪੰਜ ਭੂਤਕ ਸਰੀਰ ਰਖਦਾ ਪੁਰਸ਼ ਗੁਰੂ ਹੋ ਸਕਦਾ ਹੈ।

ਗੁਰੂ ਗੋਬਿੰਦ ਸਿੰਘ ਜੀ ਦਾ ਕ੍ਰਾਂਤੀਕਾਰ ਅੰਦੋਲਨ, ਜਿਸ ਦੀ ਨੀਂਹ ਗੁਰੂ ਨਾਨਕ ਦੇਵ ਜੀ ਨੇ ਸਵਾ ਦੋ ਸੌ ਸਾਲ ਪਹਿਲਾਂ ਸੀ, ਕਿਥੋਂ ਤਕ ਸਫਲ ਹੋਇਆ ਇਹ ਅਠਾਰਵੀਂ ਸਦੀ ਦਾ ਪੰਜਾਬ ਦਾ ਇਤਿਹਾਸ ਦਸਦਾ ਹੈ। ਆਪ ਦੇ ਇਸ ਅੰਦੋਲਨ ਨੇ ਪੰਜ਼ਾਬ ਦੀ ਐਸੀ ਕਾਇਆ ਕਲਪ ਕੀਤੀ ਹੈ ਕਿ ਜਿਨਾਂ ਲੋਕਾਂ ਨੂੰ ਰਾਜਾ ਭੀਮ ਚੰਦ ਕੀਰੇ ਕਾਰੇ ਕਹਿੰਦਾ ਸੀ ਉਹ ਵੇਹਦਿਆਂ ਵੇਹਦਿਆਂ ਜਾਗ੍ਹ ਉਠੇ ਉਨਾਂ ਦੇ ਜੀਵਨ ਦੀਆਂ ਬੁਝੀਆਂ ਹੋਈਆਂ ਲਾਟਾਂ ਜਗ ਪਈਆਂ ਉਨਾਂ ਦੀਆਂ ਮੁਰਦਾ ਲੋਥਾਂ ਅੰਦਰ ਜਾਨ ਆ ਗਈ ਉਨਾਂ ਅੰਦਰ ਜੀਊਂਦੇ ਹੋਣ ਦਾ ਅਹਿਸਾਸ ਪੈਦਾ ਹੋ ਗਿਆ। ਉਨਾਂ ਨੇ ਸਾਮਰਾਜੀ ਜੂਲਾ ਜਿਸ ਦੀ ਵਿਆਖਿਆ ਗੁਰੂ ਨਾਨਕ ਦੇਵ ਜੀ ਨੇ 'ਭਾਹਿ ਭਰੇ ਮੁਰਦਾਰੁ' ਕਹਿ ਕੇ ਕੀਤੀ ਸੀ ਲਾਹ ਸੁਟਨ ਦੀ ਠਾਨ ਲਈ ਉਨਾਂ ਨੂੰ ਦਰਿੜ ਹੋ ਗਿਆ ਕਿ ਜਿਸ ਜੀਉਣ ਅੰਦਰ ਆਪਣੇ ਧਰਮ ਕਰਮ ਜਾਂ ਕਿਰਤ ਵਿਰਤ ਦੀ ਖੁੱਲ ਨਹੀਂ ਉਸ ਜੀਉਣ ਦਾ ਕੋਈ ਲਾਭ ਨਹੀਂ। ਉਨਾਂ ਨੇ ਵੇਖ ਲਿਆ ਸੀ ਕਿ ਕਸ਼ਮੀਰੀ ਬ੍ਰਾਹਮਣਾ ਅਤੇ ਸਮੁਚੇ ਤੌਰ ਤੇ ਹਿੰਦੂ ਜਾਤੀ ਨੂੰ ਮੁਗਲ ਸਾਮਰਾਜ ਪਾਸੋਂ ਇਹ ਖੁਲ ਦਿਵਾਉਣ ਖਾਤਰ ਗੁਰੂ ਤੇਗ ਬਹਾਦਰ ਜੀ ਨੇ ਆਪਨੇ ਸੀਸ ਦੀ ਬਲੀ ਦਿਤੀ ਸੀ। ਉਨਾਂ ਨੂੰ ਯਕੀਨ ਹੋ ਚੁਕਾ ਸੀ ਕਿ ਅਸੂਲ ਅਤੇ ਪਰ ਸੁਆਰਥ ਲਈ ਮਰਨਾ ਮਰਨਾ ਨਹੀਂ ਬਲਕਿ ਹਮੇਸ਼ਾਂ ਲਈ ਜੀਉਣਾ ਹੈ ਅਜੇਹਾ ਅਬਦੀ ਜੀਵਨ ਹਾਸਲ ਕਰਨ ਲਈ ਆਪਨਾ ਸਰੀਰ ਰੂਪੀ ਠੀਕਰਾ ਭੰਨ ਦੇਣਾ ਕੋਈ ਮਹਿੰਗਾ ਸੌਦਾ ਨਹੀਂ ਅਤੇ ਫਿਰ ਅਗਰ ਇਸ ਤਰਾਂ ਆਈ ਮੌਤ ਉਤੇ ਮੇਰਾ ਗੁਰੂ ਪ੍ਰਸੰਨ ਹੁੰਦਾ ਹੈ ਤਾਂ ਇਸ ਨਾਲੋਂ ਹੋਰ ਚੰਗਾ ਸੌਦਾ

ਕਿਹੜਾ ਹੋ ਸਕਦਾ ਹੈ ਇਹ ਸੀ ਜਾਨਬਾਜੀ (ਜਾਨ ਤੇ ਖੇਡ ਜਾਣ) ਦੀ ਸਪਿਰਿਟ ਜੋ ਦਸ਼ਮੇਸ਼ ਜੀ ਦੇ ਅੰਦੋਲਨ ਨੇ ਸਿਖਾਂ ਅੰਦਰ ਭਰੀ । ਜੋ ਲੋਕ ਮੌਤ ਦੇ ਨਾਮ ਤੋਂ ਭੈ ਖਾਂਦੇ ਸਨ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤ ਅਤੇ ਆਪ ਦੀ ਰਹਿਣੀ ਨੂੰ ਪਾ ਕੇ ਮੌਤ ਨਾਲ ਟਿਚਕਰਾਂ ਕਰਨ ਲਗੇ । ਇਸ ਦੀਆਂ ਮਿਸਾਲਾਂ ਗੁਰੂ ਜੀ ਦੇ ਜੀਵਨ ਕਾਲ ਸਮੇਂ ਹੀ ਚੋਹਵਾਂ ਸਾਹਿਬਜ਼ਾਦਿਆਂ ਚਾਲੀ ਮੁਕਤਿਆਂ ਅਣਗਿਣਤ ਸਿੰਘ ਸ਼ਹੀਦਾਂ ਦੀਆਂ ਜੀਵਨੀਆਂ ਵਿਚ ਮਿਲਦੀਆਂ ਹਨ । ਗੁਰੂ ਗੋਬਿੰਦ ਸਿੰਘ ਸਾਹਿਬ ਤੋਂ ਪਿਛੋਂ ਅਠਾਰਵੀਂ ਸਦੀ ਦਾ ਸਮੁਚਾ ਅਤੇ ਮੁੜ 1920 ਤੋਂ 1925 ਦੇ ਪੰਜਾਬ ਦਾ ਇਤਿਹਾਸ ਸਿਖ ਦੀ ਜਾਨਬਾਜੀ ਦੇ ਕਾਰਨਾਮਿਆਂ ਨਾਲ ਭਰਪੂਰ ਹੈ ।

# ਸਹਾਇਕ ਸੂਚੀ

1. ਸ੍ਰੀ ਗੁਰੂ ਸਿਘ ਸਭਾ ਪਟਿਆਲਾ
2. ਕੇਰਲਾ ਯੰਗਮੈਨ ਸਿਖ ਐਸੋਸੀਏਸ਼ਨ ਕੋਚੀਨ
3. ਗੁਰਬਾਣੀ ਵਿਚਾਰ ਕੇਂਦਰ ਹੁਸ਼ੀਆਰਪੁਰ
4. ਸ੍ਰੀ ਗੁਰੂ ਕਲਗੀਧਰ ਸ਼ੇਵਕ ਜਥਾ ਬੀਕਾਨੇਰ
5. ਬਾਬਾ ਤੇਜਾ ਸਿਘ ਟਸਟ ਵਸਟ ਪਟੇਲ ਨਗਰ ਨਵੀਂ ਦਿਲੀ
6. ਸ੍ਰ. ਗੁਰਚਰਨ ਸਿਘ ਪਰਮਿੰਦਰ ਸਿਘ ਤਹਿਸੀਲ ਰੋਡ ਜਗਰਾਉਂ
7. ਸ੍ਰ. ਬਲਦੇਵ ਸਿਘ ਐਂਡ ਸਨਜ ਤਹਿਸੀਲ ਰੋਡ ਜਗਰਾਉਂ
8. ਸ੍ਰ. ਸੁਰਜੀਤ ਸਿੰਘ ਸੁਰਜੀਤ ਕੌਰ ਨਵੀਂ ਬਸਤੀ ਜਗਰਾਉਂ
9. ਗਿਆਨੀ ਅਵਤਾਰ ਸਿੰਘ ਨੂਰਾਨੀ ਜੋਤਿ ਆਰਟ ਪ੍ਰੈਸ ਜਗਰਾਉਂ
10. ਸ੍ਰ: ਗੁਰਚਰਨ ਸਿਘ ਇੰਡੀਅਨ ਆਟੋਮੋਬਾਈਲਜ਼ ਕੁਰਨੂਲ ਏ. ਪੀ.
11. ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
12. ਸ੍ਰ. ਇੰਦਰ ਸਿਘ ਨੀਊ ਪ੍ਰੇਮ ਨਗਰ ਲੁਧਿਆਣਾ
13. ਗਿ: ਜੀਤ ਸਿੰਘ ਔ: ਮਿਸ਼ਨਰੀ ਗੁਰੂ ਤੇਗ਼ ਬਹਾਦਰ ਨਗਰ ਜਾਲੰਧਰ
14. ਕੈਪਟਨ ਹਰਿਗੋਬਿੰਦ ਸਿੰਘ ਗੋਬਿੰਦ ਨਗਰ ਡੇਹਰਾਦੂਨ
15. ਸ.ਦਲਜੀਤ ਸਿਘ ਨਿਆਮਤ ਪੁਰ ਜ਼ਿਲਾ ਬੁਰਦਸਾਨ W.B.
16. ਸ੍ਰ. ਹਰਮੀਤ ਸਿੰਘ ਟੋਭਾ ਚੇਤ ਸਿੰਘ ਪਟਿਆਲਾ
18. ਸ੍ਰ : ਬਲਬੀਰ ਸ਼ਿਘ ਚੀਫ ਬੁਕਿੰਗ ਕਲਰਕ ਰੇਲਵੇ ਜਗਰਾਉਂ
29. ਸ੍ਰ. ਜਸਪਾਲ ਸਿਘ ਇੰਦਰਜੀਤ ਸਿੰਘ ਖਾਰ ਬੰਬਈ
20. ਸ. ਜੋਗਿੰਦਰ ਸਿਘ ਬੂਟਾ ਸਿੰਘ ਵਾਲਾ ਸਨੌਰ ਪਟਿਆਲਾ

## ਵਿਸ਼ੇਸ਼ ਪੜ੍ਹਣ ਯੋਗ ਮਿਸ਼ਨ ਦੇ ਪੁਸਤਕ

1.. ਨਾਨਕ ਨਿਰਮਲ ਪੰਥ ਚਲਾਇਆ ਗੁਰਮਤਿ ਨਿਰਣੇ ਮੱਖ 10 ਰੁਪੈ
2. ਵਰਿਆਮ ਇਕੇਲਾ ਦੂਜੀ ਛਾਪ ... ... ਮੱਖ 15 ਰੁਪੈ
3. ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ (1920 ਤੋਂ 1925) ਮੱਖ 4 ਰੁਪੈ
4 ਗੁਰਮਤਿ ਪ੍ਰਿਸ਼ਨੋਤਰੀ-(ਗੁਰਮਤਿ ਬਾਰੇ 63 ਸਵਾਲਾਂ ਦੇ ਉਤਰ)ਮੱਖ 3 ਰੁਪੈ

ਮਿਸ਼ਨ ਦਾ ਸਾਲਾਨਾ ਚੰਦਾ 20/- ਇਕ ਵੇਰਾ ਜੀਵਨ ਪਰਯੰਤ ਚੰਦਾ 150/- ਪਰਦੇਸਾਂ ਲਈ ਸਮੁੰਦਰੀ ਡਾਕ 300/-- ਰੁਪੈ ਹਵਾਈ ਡਾਕ 500/-

---


| ਪ੍ਰਕਾਸ਼ਕ | ਪਹਿਲੀ ਵਾਰ | ਛਾਪਕ |
|---|---|---|
| ਗੁਰੂ ਨਾਨਕ ਦੇਵ ਮਿਸ਼ਨ | ਦਸੰਬਰ | ਇਨਕਲਾਬੀਪ੍ਰਿੰਟਰਜ |
| ਪਟਿਆਲਾ | 1988 | ਪਟਿਆਲਾ |